# ਗੁਰਮਤਿ

# ਕੜਾਹ ਪ੍ਰਸਾਦ ਮਰਯਾਦਾ





ਗਿ. ਹਰਿਬੰਸ ਸਿੰਘ

(ਭਾਈ ਸਾਹਿਬ)




ੴ ਸਤਿਗੁਰ ਪ੍ਰਸਾਦਿ॥

ਗੁਰਮਤਿ ਮਤਿ ਅਚਲੁ ਹੈ, ਚਲਾਇ ਨ ਸਕੈ ਕੋਇ ॥

[ਸਲੋਕ ਮ: ੩, ਪੰਨਾ ੫੪੯

# ਗੁਰਮਤਿ
# ਕੜਾਹ ਪ੍ਰਸ਼ਾਦ ਮਰਯਾਦਾ

## (ਕੜਾਹ ਪ੍ਰਸ਼ਾਦ ਬਾਰੇ ਸਰਬਪੱਖੀ) ਇਤਿਹਾਸਕ ਖੋਜ



-ਲੇਖਕ-

**ਗਿਆਨੀ ਹਰਿਬੰਸ ਸਿੰਘ**

(ਭਾਈ ਸਾਹਿਬ)

ਸਾਬਕਾ ਫ਼ੈਲੋ, ਪੰਜਾਬੀ ਯੂਨੀਵਰਸਿਟੀ, ਪਟਿਆਲਾ

ਗੁਰਬਾਣੀ ਸੇਵਾ ਪ੍ਰਕਾਸ਼ਨ

ਪਟਿਆਲਾ।

# ਸਮਰਪਣ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
੪੦੦ ਸਾਲਾ ਪ੍ਰਕਾਸ਼ ਉਤਸਵ (੧-੯-੨੦੦੪)
ਦੇ ਅਵਸਰ ਉਤੇ
ਸਰਬਤ ਗੁਰੂ ਖ਼ਾਲਸਾ ਜੀ ਅਤੇ
ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨੂੰ
ਪਿਆਰ-ਸਤਿਕਾਰ ਸਹਿਤ
ਸਮਰਪਿਤ ਹੈ



[ਹ. ਸ.]



# ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
# ਦਰਸ਼ਨ ਨਿਰਣੈ ਸਟੀਕ

(ਉਚਾਰਨ ਸੇਧਾਂ, ਬਿਸਰਾਮਾਂ ਅਰਥ-ਭੇਦਾਂ ਅਤੇ ਸਿਧਾਂਤਾਂ ਸਹਿਤ ਤੁਲਨਾਤਮਿਕ ਅਧਿਐਨ)

(14 ਭਾਗਾਂ ਵਿੱਚ ਸੰਪੂਰਨ ਸਟੀਕ)

| *ਪੋਥੀ ਨੰਬਰ* | *ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਪੰਨਾ* | *ਰਾਗ* |
|---|---|---|
| 1 | 1 ਤੋਂ 93 | ਸਿਰੀ |
| 2 | 94 ਤੋਂ 150 | ਮਾਝ |
| 3 | 151 ਤੋਂ 261 | ਗਉੜੀ |
| 4 | 262 ਤੋਂ 346 | ਗਉੜੀ |
| 5ਵੀਂ | 347 ਤੋਂ 435 | ਆਸਾ |
| 6ਵੀਂ | 435 ਤੋਂ 556 | ਆਸਾ, ਗੂਜਰੀ, ਦੇਵਗੰਧਾਰੀ, ਬਿਹਾਗੜਾ |
| 7ਵੀਂ | 557 ਤੋਂ 710 | ਵਡਹੰਸੁ, ਸੋਰਠਿ, ਧਨਾਸਰੀ, ਜੈਤਸਰੀ |
| 8ਵੀਂ | 711 ਤੋਂ 858 | ਟੋਡੀ, ਬੈਰਾੜੀ, ਤਿਲੰਗ, ਸੂਹੀ ਅਤੇ ਬਿਲਾਵਲੁ |
| 9ਵੀਂ | 859 ਤੋਂ 975 | ਰਾਗੁ ਗੋਂਡ, ਰਾਮਕਲੀ |
| 10ਵੀਂ | 975 ਤੋਂ 1106 | ਨਟ ਨਾਰਾਇਨ, ਮਾਲੀ ਗਉੜਾ ਅਤੇ ਮਾਰੂ |
| 11ਵੀਂ | 1107 ਤੋਂ 1196 | ਤੁਖਾਰੀ, ਕੇਦਾਰਾ, ਭੈਰਉ ਅਤੇ ਬਸੰਤੁ |
| 12ਵੀਂ | 1197 ਤੋਂ 1318 | ਸਾਰੰਗ, ਮਲ੍ਹਾਰ, ਕਾਨੜਾ |
| 13ਵੀਂ | 1319 ਤੋਂ 1377 | ਕਲਿਆਨ, ਪ੍ਰਭਾਤੀ, ਜੈਜਾਵੰਤੀ, ਸਲੋਕ ਸਹਸਕ੍ਰਿਤੀ, ਗਾਥਾ, ਫੁਨਹੇ, ਚਉਬੋਲੇ, ਸਲੋਕ ਭਗਤ ਕਬੀਰ ਜੀਉ ਕੇ |
| 14ਵੀਂ | 1377 ਤੋਂ 1430 | ਸਲੋਕ ਸ਼ੇਖ ਫਰੀਦ ਕੇ, ਸਵੱਯੇ ਸ੍ਰੀ ਮੁਖਬਾਕੵ ਮ:੫, ਸਵਈਏ ਮਹਲੇ ਪਹਿਲੇ ਕੇ ਤੋਂ ਪੰਜਵੇਂ ਕੇ ਤੱਕ, ਸਲੋਕ ਵਾਰਾਂ ਤੇ ਵਧੀਕ, ਸਲੋਕ ਮਹਲਾ ੯, ਮੁੰਦਾਵਣੀ, ਸਲੋਕ ਮਹਲਾ ੫, ਰਾਗੁ ਮਾਲਾ |

# ਸਹਾਇਕ ਪੁਸਤਕਾਂ ਦੀ ਸੂਚੀ

1) ਭਾਈ ਗੁਰਦਾਸ ਜੀ ਦੀਆਂ ਵਾਰਾਂ ਅਤੇ ਕਬਿ ਸਵੱਯੇ
2) ਸਿਖਾਂ ਦੀ ਭਗਤ ਮਾਲਾ
3) ਸਿਖ ਰਹਿਤਨਾਮੇ
4) ਗੁਰ ਪ੍ਰਤਾਪ ਸੂਰਜ
5) ਗੁਰਮਤ ਮਾਰਤੰਡ
6) ਗੁਰਬਾਣੀ ਪਾਠ ਦਰਸ਼ਨ
7) ਸਿਖ ਰਹਿਤ ਮਰਯਾਦਾ
8) ਗੁਰਸ਼ਬਦ ਰਤਨਾਕਰ (ਮਹਾਨ ਕੋਸ਼)
9) ਸ੍ਰੀ ਦਸਮ ਗ੍ਰੰਥ
10) ਸੁਧਰਮ ਮਾਰਗ
11) ਸੌ ਸਾਖੀ
12) ਗਿਆਨ ਰਤਨਾਵਲੀ
13) ਤਵਾਰੀਖ ਪੰਥ ਖਾਲਸਾ
14) ਤਵਾਰੀਖ ਗੁਰੂ ਖਾਲਸਾ
15) ਸਿਖ ਧਰਮ - ਪ੍ਰਿੰ. ਤੇਜਾ ਸਿੰਘ
16) ਗੁਰਮਤਿ ਸਾਰ ਬਚਨ



ਨੋਟ— ਸਿਧਾਂਤਕ ਪੱਖ ਪੂਰਤੀ ਲਈ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਬਾਣੀ ਨੂੰ ਹੀ ਧੁਰਾ ਬਣਾਇਆ ਹੈ।

# ਤਤਕਰਾ
## (ਵਿਸ਼ੇ ਸੂਚੀ)

# ਨਵੀਂ ਛਾਪ

'ਪ੍ਰਸ਼ਾਦ' ਸ਼ਬਦ ਹਰੇਕ ਧਰਮ ਵਿਚ ਪ੍ਰਸਿਧ ਹੈ ਪਰ ਇਸ ਦੀਆਂ ਕਦਰਾਂ ਕੀਮਤਾਂ ਤੋਂ ਹਰੇਕ ਮਨੁੱਖ ਜਾਣੂੰ ਨਹੀਂ। ਇਕ 'ਪ੍ਰਸ਼ਾਦ' ਛਕਣ ਵਾਲਾ ਅਤੇ ਦੂਜਾ 'ਪ੍ਰਸਾਦੁ' ਕਿਰਪਾ ਦਾ ਪ੍ਰਤੀਕ ਹੈ ਜਿਵੇਂ ਕਿ ਸੁਖਮਨੀ ਬਾਣੀ ਵਿਚ ਪਾਵਨ ਸਲੋਕ ਹੈ:-

**ਕਾਮ ਕ੍ਰੋਧ ਅਰ ਲੋਭ ਮੋਹ, ਬਿਨਸਿ ਜਾਇ ਅਹੰਮੇਵ॥**
**ਨਾਨਕ ਪ੍ਰਭ ਸਰਣਾਗਤੀ, ਕਰਿ ਪ੍ਰਸਾਦੁ ਗੁਰਦੇਵ॥**

**[ਪੰਨਾ ੨੬੯**

ਗੁਰਬਾਣੀ ਵਿਚ 'ਪ੍ਰਸਾਦਿ' ਸਰੂਪ ਬਹੁਤ ਜ਼ਿਆਦਾ ਵਰਤਿਆ ਹੋਇਆ ਹੈ ਜਿਸ ਦੇ ਅਰਥ ਹਨ-'ਕਿਰਪਾ ਦੁਆਰਾ, ਨਾਲ, ਰਾਹੀਂ'।

ਸੰਸਾਰ ਵਿਚ ਜਿਤਨੇ ਧਰਮ ਹਨ, ਉਨ੍ਹਾਂ ਦੇ ਧਰਮ ਗ੍ਰੰਥ ਤਾਂ ਵਖਰੇ ਹਨ ਪਰ ਉਨ੍ਹਾਂ ਨੂੰ 'ਗੁਰੂ' ਕੋਈ ਨਹੀਂ ਮੰਨਦਾ। ਹਿੰਦੂਆਂ ਵਿਚ ਵੇਦ, ਪੁਰਾਣ, ਸ਼ਾਸਤ੍ਰ, ਸਿਮ੍ਰਤੀਆਂ, ਮੁਸਲਮਾਨਾਂ ਵਿਚ 'ਕੁਰਾਨ', ਈਸਾਈਆਂ ਵਿਚ 'ਬਾਈਬਲ', ਪਰ ਇਨ੍ਹਾਂ ਗ੍ਰੰਥਾਂ ਨੂੰ 'ਗੁਰੂ' ਪਦਵੀ ਪ੍ਰਾਪਤ ਨਹੀਂ। ਜਗਤ ਵਿਚ ਗੁਰੂ ਪਦ ਕੇਵਲ ਤੇ ਕੇਵਲ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਪਰਦਾਨ ਕੀਤਾ ਗਿਆ ਹੈ:-

**ਆਗਿਆ ਭਈ ਅਕਾਲ ਕੀ ਤਬੀ ਚਲਾਇਓ ਪੰਥੁ॥**
**ਸਭਿ ਸਿੱਖਨ ਕੋ ਹੁਕਮ ਹੈ, ਗੁਰੂ ਮਾਨੀਓ ਗ੍ਰੰਥ॥੯੦॥**
**ਗੁਰੂ ਗ੍ਰੰਥ ਜੁ ਮਾਨਿਓ ਪ੍ਰਗਟ ਗੁਰਾਂ ਕੀ ਦੇਹ*॥**
**ਜੋ ਪ੍ਰਭ ਕੋ ਮਿਲਯੋ ਚਹੈ, ਖੋਜ ਸਬਦ ਮੈਂ ਲੇਹ॥੯੧॥**

**[ਸ੍ਰੀ ਗੁਰੂ ਪੰਥ ਪ੍ਰਕਾਸ਼ ਭਾਗ ਤੀਜਾ-**
**ਸੰਪਾਦਕ ਸਿੰਘ ਸਾਹਿਬ ਗਿ. ਕਿਰਪਾਲ ਸਿੰਘ ਜੀ**

ਗੁਰਸਿਖਾਂ ਨੂੰ ਹੁਕਮ ਹੈ ਕਿ ਸਿਵਾਏ ਸ੍ਰੀ ਗੁਰੂ ਗ੍ਰੰਥ ਸਾਹਿਬ (ਸ਼ਬਦ-ਗੁਰੂ) ਦੇ ਕਿਸੇ ਅਗੇ ਗੁਰੂ ਵਾਲੀ ਭਾਵਨਾ ਨਾਲ ਮੱਥਾ ਨਹੀਂ ਟੇਕਣਾ। ਵਡੇ ਵਡੇ ਰਾਜਿਆਂ ਜਾਂ ਅਖਾਉਤੀ ਸਾਧੂ ਸੰਤਾਂ ਅਗੇ ਆਪਣਾ ਸੀਸ ਨਹੀਂ ਨਿਵਾਉਣਾ। ਨਾਲ ਹੀ 'ਗੋਰ ਮੜੀ ਮਠ ਭੂਲਿ

*ਆਤਮਾ।

ਨ ਮਾਨੈ' ਵਾਲੀ ਤਾਕੀਦ ਚੇਤੇ ਰਖਣੀ ਹੈ। ਨਾ ਹੀ ਦੇਵੀ-ਦੇਵਤਿਆਂ ਦੇ ਦੇਹੁਰਿਆਂ ਨੂੰ ਪੂਜਣਾ, ਨਾ ਹੀ ਇਨ੍ਹਾਂ ਉਤੇ ਸਿਹਰੇ ਚੜ੍ਹਾਉਣੇ ਹਨ ਅਤੇ ਨਾ ਹੀ ਇਨ੍ਹਾਂ ਅਗੇ ਪ੍ਰਸ਼ਾਦ ਪ੍ਰੋਸ ਕੇ ਭੋਗ ਲਵਾਉਣਾ ਹੈ।

ਸਰਬਤ ਖ਼ਾਲਸਾ ਜੀ ਨੂੰ ਪਰਸਪਰ ਮਿਲਣ ਸਮੇਂ "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ" ਬੁਲਾਉਣੀ ਹੈ, ਗੋਡਿਆ ਨੂੰ ਹੱਥ ਲਾਉਣ ਅਤੇ ਪੈਰੀ ਪੌਣੇ ਦੀ ਪੂਰੀ ਤਰ੍ਹਾਂ ਮਨਾਹੀ ਹੈ। ਖ਼ਾਲਸੇ ਨੂੰ ਦੇਗ ਤੇਗ਼ ਫ਼ਤਿਹ ਦਾ ਬੋਲਾ ਅਤੇ "ਬੋਲੈ ਸੋ ਨਿਹਾਲ॥ ਸਤਿ ਸ੍ਰੀ ਅਕਾਲ" ਵਾਲਾ ਜੈਕਾਰਾ ਗਜਾਉਂਦੇ ਹੋਏ ਚੜ੍ਹਦੀ ਕਲਾ ਵਿਚ ਵਿਚਰਨਾ ਚਾਹੀਦਾ ਹੈ।

ਗੁਰੂ ਦੇ ਲੰਗਰ ਵਿਚ ਮਸੰਦਾਂ, ਕਚੇ ਪਿਲੇ ਸਿੱਖਾਂ, ਬਨਾਉਟੀ ਬਾਣਾ ਪਾ ਕੇ ਬਣੇ ਪਖੰਡੀ ਸਿਖਾਂ ਨੂੰ ਸੇਵਾ ਤੇ ਨਹੀਂ ਲਾਉਣਾ। ਲੰਗਰ ਤੇ ਕੜਾਹ ਪ੍ਰਸ਼ਾਦ ਦੀ ਸੇਵਾ ਤਿਆਰ ਬਰ ਤਿਆਰ ਅੰਮ੍ਰਿਤਧਾਰੀ ਸਿੰਘਾਂ ਨੂੰ ਹੀ ਸੌਂਪਣੀ ਹੈ।

ਸਿਖ ਸੰਗਤਾਂ ਇਸ ਇਤਿਹਾਸਕ ਸਚਾਈ ਤੋਂ ਜਾਣੂੰ ਹਨ ਕਿ ਸਾਹਿਬ-ਏ- ਕਮਾਲ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਆਪ ਵਖੋ ਵਖਰੇ ਚਲਾਏ ਜਾ ਰਹੇ ਲੰਗਰਾਂ ਦੀ ਪ੍ਰੀਖਿਆ ਕੀਤੀ ਸੀ, ਜਿਸ ਤੋਂ ਇਹ ਨਿਰਣਾ ਹੋ ਗਿਆ ਸੀ ਕਿ ਵਖੋ ਵੱਖ ਡੇਰਿਆਂ ਤੇ ਚਲ ਰਹੇ ਲੰਗਰਾਂ ਦੀ ਹਾਲਤ ਬਹੁਤ ਮਾੜੀ ਹੈ। ਕੇਵਲ ਭਾਈ ਨੰਦ ਲਾਲ ਜੀ ਦੇ ਲੰਗਰ ਵਿਚੋਂ ਹੀ ਆਪ ਜੀ ਨੂੰ ਪ੍ਰਸ਼ਾਦਾ ਮਿਲਿਆ ਸੀ, ਬਾਕੀ ਸਭ ਇਧਰ ਉਧਰ ਦੀਆਂ ਮੋਮੋ-ਠਗਣੀਆਂ ਗਲਾਂ ਕਰਨ ਵਾਲੇ ਨਿਕਲੇ।

ਇਕ ਹੋਰ ਇਤਿਹਾਸਕ ਸਾਖੀ ਵੀ ਬੜੀ ਸੁਆਦਲੀ ਹੈ। ਇਕ ਦਿਨ ਗੁਰੂ ਜੀ ਦੀਵਾਨ ਵਿਚ ਸੁਸ਼ੋਭਤ ਸਨ, ਇਕ ਸਿਖ ਨੇ ਫ਼ਰਿਆਦ ਕੀਤੀ, ਸਤਿਗੁਰੂ ਜੀ ! ਮੈਂ ਸੁਖਮਨੀ ਬਾਣੀ ਦਾ ਪਾਠ ਕਰ ਰਿਹਾ ਸਾਂ, ਭੋਗ ਪੈਣ ਵਿਚ ਅਜੇ ਦੋ ਅਸ਼ਟਪਦੀਆਂ ਬਾਕੀ ਸਨ, ਪਰ ਰਾਗੀ ਸਿੰਘਾਂ ਨੇ ਆਪਣਾ ਰਾਗ ਛੋਹ ਦਿਤਾ। ਇਨ੍ਹਾਂ ਦੇ ਬੜੇ ਹਾੜੇ ਤਰਲੇ ਕਢੇ ਪਰ ਇਨ੍ਹਾਂ ਨੇ ਇਕ ਗਲ ਵੀ ਨਾ ਸੁਣੀ। ਇਸ ਲਈ, ਇਨ੍ਹਾਂ ਤੇ ਦੰਡ ਲਾਉਣਾ ਚਾਹੀਦਾ ਹੈ। ਰਾਗੀ ਇਹ ਗਲ ਸੁਣ ਕੇ ਆਪਣੀ ਫ਼ਰਿਆਦ ਕਰਨ ਲਗੇ ਜੀ ਅਸਾਂ ਅਜੇ ਹੋਰ

ਕੀਰਤਨ ਕਰਨਾ ਸੀ ਪਰ ਗਿਆਨੀਆਂ ਨੇ ਕਥਾ ਆਰੰਭ ਕਰ ਦਿਤੀ, ਇਨ੍ਹਾਂ ਨੂੰ ਵੀ ਤਨਖ਼ਾਹ ਲਗਣੀ ਚਾਹੀਦੀ ਹੈ। ਇਤਿਹਾਸਕਾਰਾਂ ਦੇ ਲਿਖਣ ਅਨੁਸਾਰ ਗੁਰੂ ਪਾਤਿਸ਼ਾਹ ਬੋਲੇ:-

ਭਾਈ ਸਿਖੋ ! ਸੁਖਮਨੀ ਦਾ ਪਾਠ ਕਰਨ ਵਾਲਾ ਸੰਗਤਾਂ ਨੂੰ ਘੁੰਙਣੀਆਂ ਤੋਂ ਭੁੰਨੇ ਹੋਏ ਬਾਦਾਮ ਵਰਤਾ ਰਿਹਾ ਸੀ, ਰਾਗੀ ਦਾਲ ਵੰਡਣ ਲਗ ਗਏ, ਗਿਆਨੀਆਂ ਨੇ ਕੜਾਹ ਪ੍ਰਸ਼ਾਦ ਵਰਤਾਇਆ। ਸੁਖਮਨੀ ਪੜ੍ਹਨ ਵਾਲਾ ਖੂਹ ਦੇ ਪਾਣੀ ਨਾਲ ਗੁਰੂ ਦੀ ਸੰਗਤਿ ਰੂਪੀ ਖੇਤੀ ਨੂੰ ਸਿੰਜ ਰਿਹਾ ਸੀ, ਰਾਗੀਆਂ ਨੇ ਨਹਿਰ ਵਗਾ ਦਿਤੀ, ਗਿਆਨੀ ਮੀਂਹ ਵਾਂਗੂੰ ਵਰਸ ਪਏ। ਸੰਗਤਾਂ ਗੁਰਦੇਵ ਜੀ ਦੇ ਪਵਿਤਰ ਮੁਖਾਰਬਿੰਦ ਤੋਂ ਪਿਆਰੇ ਬਚਨ ਸੁਣ ਕੇ ਬੜੀਆਂ ਪ੍ਰਸੰਨ ਹੋਈਆਂ।

ਜੇ ਸਹਿਜ ਨਾਲ ਵੀਚਾਰੀਏ ਤਾਂ ਹਰੇਕ ਖੇਤਰ ਦਾ ਆਪੋ ਆਪਣਾ ਪ੍ਰਭਾਵ ਹੈ। ਪਰ ਗੁਰਮਤਿ ਮਰਯਾਦਾ ਨੂੰ ਕਦੇ ਵੀ ਅਖੋ ਪਰੋਖੇ ਨਹੀਂ ਕਰਨਾ ਚਾਹੀਦਾ। ਗੁਰੂ ਦਰਬਾਰ ਵਿਚ ਜੋ 'ਕੜਾਹ ਪ੍ਰਸ਼ਾਦ' ਦੀ ਮਹੱਤਤਾ ਹੈ, ਉਹ ਵਿਸ਼ੇਸ਼ ਹੈ, ਇਸ ਦੀ ਤੁਲਨਾ ਹੋਰ ਕਿਸੇ ਪ੍ਰਸ਼ਾਦ ਨਾਲ ਕਰਨੀ ਠੀਕ ਨਹੀਂ ਜਾਪਦੀ। ਸਤਿਗੁਰੂ ਜੀ ਨੂੰ ਹਾਜ਼ਰਾ ਹਜ਼ੂਰ, ਜ਼ਾਹਿਰਾ ਜ਼ਹੂਰ ਸਮਝ ਕੇ ਅਦਬ ਵਿਚ ਰਹਿਣ ਲਈ ਪੱਕਾ ਪਹਿਰਾ ਦੇਣਾ ਚਾਹੀਦਾ ਹੈ।

ਭਾਵੇਂ 'ਕੜਾਹ ਪ੍ਰਸ਼ਾਦ ਮਰਯਾਦਾ ਨਿਰਣੈ' ਪੁਸਤਕ ਪਹਿਲੇ ਛੋਟੇ ਰੂਪ ਵਿਚ ਪ੍ਰਕਾਸ਼ਤ ਹੋਈ ਸੀ ਪਰ ਜਿਉਂ ਜਿਉਂ ਖੋਜ ਕੀਤੀ, ਹੋਰ ਸਮਗ੍ਰੀ ਉਪਲਬਧ ਹੋਈ, ਜਿਸ ਦਾ ਸੰਗ੍ਰਹਿ ਸੰਗਤੀ ਜੀਵਨ ਨੂੰ ਸਵਾਰਨ ਵਿਚ ਬੜਾ ਸਹਾਇਕ ਸਿਧ ਹੋਵੇਗਾ। ਪੁਰਾਤਨ ਸਿੰਘਾਂ ਨੂੰ ਪਤਾ ਹੈ ਕਿ ਪਹਿਲੇ ਕਿਵੇਂ ਇਤਿਹਾਸਕ ਗੁਰ ਅਸਥਾਨਾ ਤੇ ਤਕੜੀ ਦੇ ਛਾਬੇ ਉਤੇ ਤੋਲ ਕੇ ਕੜਾਹ ਪ੍ਰਸ਼ਾਦ ਦੀ ਦੇਗ਼ ਸੰਗਤਾਂ ਨੂੰ ਦਿਤੀ ਜਾਂਦੀ ਸੀ ਪਰ ਜਿਉਂ ਜਿਉਂ ਸੋਝੀ ਵਿਚ ਵਾਧਾ ਹੋਇਆ, ਸੁਚਜਾ ਪਰਿਵਰਤਨ ਹੋ ਗਿਆ।

ਇਸ ਵਿਸ਼ੇ ਤੇ ਕਿਸੇ ਲੇਖਕ ਦੀ ਕੋਈ ਪੁਸਤਕ ਨਜ਼ਰੀਂ ਨਹੀਂ ਆਈ। ਕਈ ਥਾਵਾਂ ਤੇ ਪ੍ਰੇਮੀ ਘਰ ਵਿਚ ਵੀ ਕੜਾਹ ਪ੍ਰਸ਼ਾਦ ਤਿਆਰ ਕਰਕੇ ਗੁਰਦੁਆਰੇ ਲਿਜਾਂਦੇ ਹਨ, ਚੰਗੀ ਗਲ ਹੈ, ਪਰ

ਉਨ੍ਹਾਂ ਨੂੰ ਦੇਗ ਤਿਆਰ ਕਰਨ ਬਾਰੇ ਗੁਰਮਤਿ ਨੇਮਾਂ ਦੀ ਸੋਝੀ ਨਹੀਂ ਹੋਂਦੀ। ਸੋ, ਗੁਰਮਤਿ ਅਨੁਸਾਰ ਕੜਾਹ ਪ੍ਰਸ਼ਾਦ ਬਾਰੇ ਸਰਬਪਖੀ ਜਾਣਕਾਰੀ ਸੰਗਤਾਂ ਦੀ ਭੇਟ ਕਰਕੇ ਮਨ ਬਹੁਤ ਪ੍ਰਸੰਨ ਹੋ ਰਿਹਾ ਹੈ। ਸਤਿਗੁਰੂ ਸਚੇ ਪਾਤਿਸ਼ਾਹ ਜੀ ਨੇ ਅਪਾਰ ਕਿਰਪਾ ਕਰਕੇ ਆਪਣੀ ਸੇਵਾ ਕਰਨ ਦਾ ਉਦਮ ਤੇ ਉਤਮ ਅਵਸਰ ਬਖ਼ਸ਼ਿਆ ਹੈ:-

**ਅਪਨੀ ਸੇਵਾ ਆਪਿ ਕਰਾਈ,**
**ਗੁਰਮਤਿ ਅੰਤਰਿ ਜਾਗੀ ॥** [ਪੰਨਾ ੬੬੭

ਪਾਠਕਾਂ ਦੀ ਸਹੂਲਤ ਲਈ ਇਸ ਪੁਸਤਕ ਨੂੰ ਕੰਪਿਊਟਰ ਰਾਹੀਂ ਵੱਡੇ ਸਾਈਜ਼ ਵਿਚ ਪ੍ਰਕਾਸ਼ਤ ਕਰਵਾ ਕੇ ਨਵਾਂ ਰੂਪ ਦਿੱਤਾ ਹੈ। ਆਸ ਹੈ, ਗੁਰਮਤਿ ਜਗਿਆਸੂ ਇਸ ਰਚਨਾ ਤੋਂ ਪੂਰਾ ਪੂਰਾ ਲਾਭ ਉਠਾਉਣਗੇ। ਗੁਰਸਿਖ ਸੰਗਤਾਂ ਨੂੰ ਇਸ ਖੋਜ ਤੋਂ ਜਾਣੂੰ ਕਰਾਉਣ ਦੀ ਸੇਵਾ ਕਰਨਗੇ।

ਗੁਰੂ ਪੰਥ ਦਾ ਲਾਲਾ-ਗੋਲਾ



ਹਰਿਬੰਸ ਸਿੰਘ
(ਭਾਈ ਸਾਹਿਬ)

ਸਤੰਬਰ 1, 2004

ਗੁਰਬਾਣੀ ਸੇਵਾ ਪ੍ਰਕਾਸ਼ਨ,
17-ਏ, ਡੋਗਰਾਂ ਸਟਰੀਟ,
ਸਰਹਿੰਦੀ ਗੇਟ,
ਪਟਿਆਲਾ।

# ਪ੍ਰਵੇਸ਼ਕਾ
## (ਪਹਿਲੀ ਛਾਪ)

ਧਾਰਮਿਕ ਜਥੇਬੰਦੀ ਵਿਚ ਪ੍ਰਬੰਧਕੀ ਨਿਯਮਾਂ ਜਾਂ ਉਹ ਰਹੁਰੀਤਾਂ ਜੋ ਗੁਰੂ-ਕਾਲ ਤੋਂ ਸੀਨਾ-ਬ-ਸੀਨਾ ਚਲਦੀਆਂ ਆ ਰਹੀਆਂ ਹਨ, ਨੂੰ 'ਗੁਰਮਤਿ ਮਰਯਾਦਾ' ਦਾ ਨਾਮ ਦਿਤਾ ਜਾਂਦਾ ਹੈ। ਗੁਰੂ ਅਸਥਾਨਾਂ ਤੋਂ ਇਲਾਵਾ ਜੋ ਸੰਤਾਂ ਮਹੰਤਾਂ ਦੇ ਡੇਰਿਆਂ ਤੇ ਵਿਅਕਤੀ ਗਤਿ ਰੀਤਾਂ ਚਲੀਆਂ ਹੋਈਆਂ ਹਨ, ਉਹ ਰਹੁ-ਰੀਤੀਆਂ ਗੁਰਮਤਿ ਮਰਯਾਦਾ ਦਾ ਅੰਗ ਨਹੀਂ ਮੰਨੀਆਂ ਜਾ ਸਕਦੀਆਂ। ਸਿੱਖ ਧਰਮ ਵਿਚ 'ਬਿਪਰਨ ਕੀ ਰੀਤ' ਵਾਲੀ ਕਿਸੇ ਮਰਯਾਦਾ ਲਈ ਕੋਈ ਥਾਂ ਨਹੀਂ ਹੈ।

ਗੁਰਮਤਿ ਮਰਯਾਦਾ ਦਾ ਆਧਾਰ ਜਾਂ ਧੁਰਾ 'ਅੰਮ੍ਰਿਤੁ ਪੀਵਹੁ ਸਦਾ ਚਿਰੁ ਜੀਵਹੁ, ਹਰਿ ਸਿਮਰਤ ਅਨਦ ਅਨੰਤਾ' (ਪੰਨਾ ੪੯੬) ਹੈ। ਸਹੀ ਅਰਥਾਂ ਵਿਚ 'ਜਾਗਤ ਜੋਤਿ' ਨੂੰ ਜਪਣ ਵਾਲਾ ਜਗਿਆਸੂ ਹੀ ਸਤਿਗੁਰੂ ਸਚੇ ਪਾਤਿਸ਼ਾਹ ਜੀ ਨੂੰ ਪਿਆਰਾ ਲਗਦਾ ਹੈ ਕਿਉਂਕਿ ਉਹ ਗੁਰੂ ਘਰ ਦੀਆਂ ਪਰੰਪਰਾਵਾਂ ਨੂੰ ਨਮੋ ਨਮੋ ਕਰਦਾ ਹੋਇਆ ਉਨ੍ਹਾਂ ਅਨੁਸਾਰ ਆਪਣਾ ਜੀਵਨ ਬਤੀਤ ਕਰਦਾ ਹੈ। ਜਿਵੇਂ ਇਕ ਫੌਜੀ ਵਰਦੀ, ਪ੍ਰੇਡ ਅਤੇ ਹੋਰ ਸਾਰੀਆਂ ਹਦਾਇਤਾਂ ਸਾਧਨਾਂ ਨੂੰ ਦ੍ਰਿੜ੍ਹਤਾ ਨਾਲ ਕਾਇਮ ਰਖਦਾ ਹੈ ਤਿਵੇਂ ਇਕ ਗੁਰਸਿਖ ਕਲਗੀਧਰ ਪਾਤਿਸ਼ਾਹ ਜੀ ਦੀ ਬਖਸ਼ੀ ਹੋਈ ਸਿਖੀ ਅਤੇ ਮਰਯਾਦਾ ਹਰ ਹੀਲੇ ਕਾਇਮ ਰਖਣ ਲਈ ਜਤਨਸ਼ੀਲ ਹੁੰਦਾ ਹੈ।



ਇਸ ਪੁਸਤਕ ਦਾ ਵਿਸ਼ਾ ਵਸਤੂ ਕੜਾਹ ਪ੍ਰਸ਼ਾਦ ਦੀ ਮਹੱਤਵਪੂਰਨ ਮਰਯਾਦਾ ਨੂੰ ਦਰਸਾਉਣਾ ਅਤੇ ਸ਼ੰਕਾਵਾਦੀਆਂ ਦੇ ਮਨਾਂ ਵਿਚ ਪਏ ਹੋਏ ਭਰਮ ਭੁਲੇਖਿਆਂ ਨੂੰ ਹਟਾਉਣਾ ਹੈ। ਗੁਰਬਾਣੀ ਵਿਚ ਵਰਤੇ ਗਏ 'ਪ੍ਰਸਾਦਿ' ਦਾ ਉਚਾਰਨ 'ਪ੍ਰਸ਼ਾਦ' ਕਰਨਾ ਭਾਰੀ ਭੁੱਲ ਹੈ। 'ਪ੍ਰਸਾਦਿ' ਪਦ ਦੇ ਅਰਥ ਹਨ-'ਕਿਰਪਾ ਦੁਆਰਾ' ਅਤੇ 'ਪ੍ਰਸ਼ਾਦ' ਦੇ ਅਰਥ ਹਨ- ਪ੍ਰਸ਼ਾਦਾ, ਭੋਜਨ, ਕੜਾਹ ਪ੍ਰਸ਼ਾਦ ਆਦਿ'।

ਜਦੋਂ ਟੀ.ਵੀ. ਅਤੇ ਰੇਡੀਓ ਰਾਹੀਂ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਤੋਂ ਪ੍ਰਸਾਰਨ ਹੁੰਦੀ ਅਰਦਾਸਿ ਵਿਚ ਇਹ ਅਖਰ ਸੁਣਦੇ ਹਾਂ ਕਿ 'ਪ੍ਰਵਾਨ ਹੋਇਆ ਪ੍ਰਸ਼ਾਦ ਸਾਧ ਸੰਗਤ ਦੀ ਰਸਨੀ ਲਾਇਕ ਹੋਵੇ' ਤਾਂ ਬੜੀ ਹੈਰਾਨੀ ਹੁੰਦੀ ਹੈ। ਕੀ ਜਿਹੜਾ ਕੜਾਹ ਪ੍ਰਸ਼ਾਦ ਗੁਰੂ ਪਾਤਿਸ਼ਾਹ ਜੀ ਦੀ ਭੇਟਾ ਕਰਦੇ ਹਾਂ, ਉਸ ਦੀ ਪਰਵਾਨਗੀ ਲਈ ਮਰਯਾਦਾ ਅਨੁਸਾਰ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਅਤੇ ਅਰਦਾਸਿ ਕਰਨ ਤੋਂ ਉਪਰੰਤ ਵੀ ਸਾਧ ਸੰਗਤ ਦੀ ਰਸਨੀ ਲਾਇਕ ਹੋਣ ਵਿਚ ਕੋਈ ਕਸਰ ਰਹਿ ਜਾਂਦੀ ਹੈ? 'ਰਸਨੀ ਲਾਇਕ ਹੋਵੇ' ਦੇ ਅਰਥ ਹਨ- 'ਰਸਨਾ ਦੇ ਖਾਣ ਯੋਗ ਹੋ ਜਾਵੇ'। ਖਾਲਸਾ ਜੀ! ਕੜਾਹ ਪ੍ਰਸ਼ਾਦ ਤਾਂ ਪਹਿਲਾਂ ਹੀ ਪਵਿਤ੍ਰ ਤੇ ਪ੍ਰਵਾਣਿਤ ਹੈ, ਫਿਰ ਅਸਾਂ ਆਪਣੀ ਰਸਨਾ ਨੂੰ ਉਹ ਪ੍ਰਸ਼ਾਦ ਛਕਣ ਦੇ ਯੋਗ ਕਿਵੇਂ ਬਣਾਉਣਾ ਹੈ? ਰਸਨਾ ਦੁਆਰਾ ਨਿਰੰਤਰ ਨਾਮ ਜਪਣਾ ਹੈ। ਨਾਮ ਰਸ ਵਿਚ ਰਤੀ ਹੋਈ ਰਸਨਾ ਹੀ ਪਵਿਤ੍ਰ ਹੁੰਦੀ ਹੈ ਤੇ ਜਦੋਂ ਇਹ ਗੁਰੂ ਪਾਤਿਸ਼ਾਹ ਦਾ ਕੜਾਹ ਪ੍ਰਸ਼ਾਦ ਪ੍ਰਾਪਤ ਕਰਦੀ ਹੈ ਤਾਂ ਖੀਵੀ ਹੋ ਕੇ ਇਕ ਅਨੂਠਾ ਆਤਮਿਕ ਰੰਗ ਮਾਣਦੀ ਹੈ।



ਸੋ, ਅਰਦਾਸਿ ਵਿਚ ਉਪ੍ਰੋਕਤ ਅਖਰਾਂ ਦੀ ਥਾਂ 'ਪਰਵਾਨ ਹੋਇਆ ਪ੍ਰਸ਼ਾਦ ਸਾਧ ਸੰਗਤ ਵਿਚ ਵਰਤੇ' ਜੇ ਇਹ ਸਰਲ ਅਖਰ ਆਖੇ ਜਾਣ ਤਾਂ ਸੰਗਤਾਂ ਵਧੇਰੇ ਪਸੰਦ ਕਰਦੀਆਂ ਹਨ।

ਇਹ ਸਚਾਈ ਲਿਖਣ ਵਿਚ ਰਤਾ ਭਰ ਝਿਝਕ ਨਹੀਂ ਕਿ 1930 ਤੋਂ 1945 ਤਕ ਪੰਦਰਾਂ ਸਾਲਾਂ ਵਿਚ ਤਿਆਰ ਕੀਤੀ ਗਈ ਸਿਖ ਰਹਿਤ ਮਰਯਾਦਾ ਦੀ ਜਾਣਕਾਰੀ ਵਰਤਮਾਨ ਸਿਖ ਜਗਤ ਦੀ 90 ਪ੍ਰਤੀਸ਼ਤ ਆਬਾਦੀ ਨੂੰ ਅਜੇ ਤੀਕ ਨਹੀਂ ਹੋਈ। ਇਸ ਕਰ ਕੇ 'ਕੋਇ ਨ ਕਿਸਹੀ ਵਰਜਈ, ਸੋਈ ਕਰੇ ਜੋਈ ਮਨਿ ਭਾਵੈ' (ਭਾ. ਗੁ.੧-੧੯) ਵਾਲੀ ਆਪੋ ਧਾਪੀ ਚਲੀ ਜਾ ਰਹੀ ਹੈ। ਅਖੌਤੀ ਸੈਕਲਰੂਇਜ਼ਮ ਨੂੰ ਮੁਖ ਰਖ ਕੇ ਗੁਰਮਤਾ ਅਤੇ ਸਰਬਤ ਖ਼ਾਲਸਾ ਜੀ ਤੋਂ ਪਰਵਾਨਗੀ ਲਏ ਬਿਨਾਂ ਸੀਨਾ-ਬ-ਸੀਨਾ ਚਲੀ ਆ ਰਹੀ ਕਿਸੇ ਮਰਯਾਦਾਂ ਨੂੰ ਬਦਲਣ ਦਾ ਕਿਸੇ ਜਥੇਬੰਦੀ ਨੂੰ ਕੋਈ ਹੱਕ ਨਹੀਂ।

ਸਿਖ ਧਰਮ ਵਿਚ ਇਸਤ੍ਰੀ ਜਾਤੀ ਨੂੰ ਜੋ ਸਨਮਾਨ ਜਨਕ ਅਸਥਾਨ ਪ੍ਰਾਪਤ ਹੈ, ਉਹ ਹੋਰ ਕਿਸੇ ਧਰਮ ਵਿਚ ਨਹੀਂ।

ਜਿਹੜੀਆਂ ਸਿੰਘਣੀਆਂ ਜੰਗਾਂ ਜੁੱਧਾਂ, ਵਿਚ ਸਿੰਘਾਂ ਨਾਲ ਸ਼ਾਨ੍ਹਾ-ਬਸ਼ਾਨ੍ਹਾ ਲੜਦੀਆਂ ਰਹੀਆਂ, ਧਰਮ ਦੇ ਦੋਖੀਆ ਨੂੰ ਖੈ ਕਰਦੀਆਂ ਰਹੀਆਂ, ਉਨ੍ਹਾਂ ਨੇ ਕਦੇ ਵੀ ਆਪਣੇ ਪ੍ਰਤੀ ਹੱਕ ਜਾਂ ਨਾ-ਹੱਕ ਵਾਲੀ ਆਵਾਜ਼ ਕਦੇ ਨਹੀਂ ਸੀ ਉਠਾਈ। ਉਹ ਤਾਂ ਇਸੇ ਸਿਧਾਂਤ ਤੇ ਕਾਇਲ ਰਹੀਆਂ:-

'ਹਮ ਸਹ ਕੇਰੀਆ ਦਾਸੀਆ, ਸਾਚਾ ਖਸਮ ਹਮਾਰਾ' (ਪੰਨਾ ੭੨੯), ਅਤੇ ਇਸੇ ਰੰਗ ਵਿਚ ਹੀ ਜੀਵਤ ਰਹੀਆਂ। ਜੇ ਵਰਤਮਾਨ ਸਮਾਜ ਵਿਚ ਵੇਖਾ ਵੇਖੀ ਕਿਸੇ ਜਜ਼ਬਾਤ ਹੇਠਾਂ ਜਾਂ ਕਿਸੇ ਮਿਸ਼ਨਰੀ ਦੇ ਕਹੇ ਕਹਾਏ ਉਤੇ ਦਬੀ ਆਵਾਜ਼ ਨਾਲ ਪੰਜਾਂ ਪਿਆਰਿਆਂ ਵਿਚ ਸ਼ਾਮਲ ਹੋਣਾ ਲੋਚਦੀਆਂ ਹਨ ਤਾਂ ਉਨ੍ਹਾਂ ਨੂੰ ਦਸਤਾਰ ਸਜਾ ਕੇ ਸਿੰਘਾਂ ਵਾਲਾ ਬਾਣਾ ਪਾ ਕੇ ਬਾਕੀ ਆਪਣੀਆਂ ਭੈਣਾਂ ਨੂੰ ਨਾਲ ਲੈ ਕੇ ਮੈਦਾਨ ਵਿਚ ਆਉਣਾ ਚਾਹੀਦਾ ਹੈ। ਫੈਸ਼ਨ ਪ੍ਰਸਤੀ ਅਤੇ ਹੋਰ ਸਮਾਜਿਕ ਕੁਰੀਤੀਆਂ ਨੂੰ ਲਿਤਾੜ ਕੇ ਪੰਥਕ ਸੇਵਾ ਵਿਚ ਆਪਣਾ ਹਿੱਸਾ ਪਾਉਣਾ ਚਾਹੀਦਾ ਹੈ ਅਤੇ ਨਿਜੀ ਵੀਚਾਰ-ਧਾਰਾ ਨੂੰ ਬਦਲ ਕੇ ਸੀਨਾ-ਬ-ਸੀਨਾ ਆ ਰਹੀ ਗੁਰਮਤਿ ਮਰਯਾਦਾ ਅਨੁਸਾਰ ਵਿਚਰਨ ਲਈ ਪਾਬੰਦ ਹੋਣਾ ਚਾਹੀਦਾ ਹੈ।



ਗੁਰਮਤਿ ਮਰਯਾਦਾ ਤੋਂ ਜਾਣੂੰ ਗ੍ਰੰਥੀ ਜਾਂ ਪ੍ਰੇਮੀ ਸਿੰਘ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਸਭ ਤੋਂ ਪਹਿਲਾਂ ਅੰਮ੍ਰਿਤਧਾਰੀ ਸਿੰਘਾਂ ਵਿਚ ਵੰਡਦੇ ਹਨ ਪਰ ਕਈ ਗ੍ਰੰਥੀ ਅਤੇ ਪ੍ਰੇਮੀ ਸਿਖ ਜਿਨ੍ਹਾਂ ਨੂੰ ਗੁਰਮਤਿ ਮਰਯਾਦਾ ਦਾ ਬੋਧ ਨਹੀਂ ਹੁੰਦਾ, ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਬਾਕੀ ਪ੍ਰਸ਼ਾਦ ਵਿਚ ਹੀ ਰਲਾ ਦਿੰਦੇ ਹਨ ਜੋ ਕਿ ਗੁਰਮਤਿ ਦੇ ਪ੍ਰਤਿਕੂਲ ਹੁੰਦਾ ਹੈ। ਅਸਲ ਵਿਚ ਗ੍ਰੰਥੀ ਸਿੰਘ ਸਿਖ ਧਰਮ ਦੇ ਪ੍ਰਚਾਰ ਦਾ ਇਕ ਵਡਾ ਵਸੀਲਾ ਹਨ ਪਰ ਕੌਮੀ ਪੱਧਰ ਉਤੇ ਇਨ੍ਹਾਂ ਦੀ ਸੰਭਾਲ ਵਲ ਕੋਈ ਜਥੇਬੰਦੀ ਪੂਰੀ ਤਰ੍ਹਾਂ ਧਿਆਨ ਨਹੀਂ ਦੇ ਰਹੀ। ਇਹ ਆਰਥਿਕ ਤੌਰ ਤੇ ਪਛੜੇ ਹੋਣ ਕਾਰਨ ਪ੍ਰਬੰਧਕਾਂ ਦੇ ਆਦੇਸ਼ ਨੂੰ ਰਬੀ ਹੁਕਮ ਸਮਝ ਕੇ ਝਟ ਪਾਲਨਾ ਕਰਦੇ ਹਨ ਭਾਵੇਂ ਉਹ ਆਦੇਸ਼ ਗੁਰਮਤਿ ਦੇ ਉਲਟ ਹੀ ਕਿਉਂ ਨਾ ਹੋਣ।

ਕਿਤਨੀ ਵਧੀਆ ਗਲ ਹੋਵੇ ਜੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ 'ਗ੍ਰੰਥੀ ਸਿਖਿਆ-ਕੇਂਦਰ' ਖੋਲ੍ਹ ਕੇ ਇਨ੍ਹਾਂ ਨੂੰ

ਗੁਰਮਤਿ ਮਰਯਾਦਾ, ਗੁਰਬਾਣੀ ਵੀਚਾਰ ਤੇ ਸਿਖ-ਇਤਿਹਾਸ ਤੋਂ ਜਾਣੂੰ ਕਰਾਉਣ ਦਾ ਸੁਜੱਸ ਖੱਟੇ। ਜੇ ਪ੍ਰਬੰਧਕ ਆਪਣੇ ਖੇਤਰ ਵਿਚ ਨਿਪੁੰਨ ਹੋਣ ਤਾਂ ਹੀ ਸਿਖ ਕੌਮ ਦਾ ਭਲਾ ਹੋ ਸਕਦਾ ਹੈ। ਜੇ ਕੇਵਲ ਗੁਰਦੁਆਰਿਆਂ ਦੀਆਂ ਗੋਲਕਾਂ ਨੂੰ ਜਫਾ ਮਾਰਨ ਵਾਲੀ ਗਲ ਹੀ ਚਲਦੀ ਰਹੀ ਤਾਂ ਮਲੋ-ਮਲੀ ਕੜਾਹ ਪ੍ਰਸ਼ਾਦ ਵਿਚ ਹੇਰਾ-ਫੇਰੀ, ਗੋਲਕਾਂ ਦੀ ਭੰਨ-ਤੋੜ ਅਤੇ ਹੋਰ ਕਾਲੀਆਂ ਕਰਤੂਤਾਂ ਬੰਦ ਨਹੀਂ ਹੋਣੀਆਂ, ਧਿਆਨ ਦੇਣ ਦੀ ਡਾਢੀ ਲੋੜ ਹੈ।

ਜਿਸ ਸਿੱਖ ਦਾ ਕਿਰਦਾਰ ਉਚਾ ਹੈ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਓਹੀ ਸਿੱਖ ਪ੍ਰਤੱਖ ਗੁਰੂ ਸਮਝਦਾ ਹੈ। ਜਿਹੜੇ ਗੁਰੂ ਸਵਾਰੇ ਗ੍ਰੰਥੀ ਅਤੇ ਪ੍ਰੇਮੀ ਗੁਰਮਤਿ ਮਰਯਾਦਾ ਅਨੁਸਾਰ ਕੜਾਹ ਪ੍ਰਸ਼ਾਦ ਭੇਟ ਕਰਕੇ ਅਰਦਾਸਿ ਕਰਦੇ ਹਨ, ਉਨ੍ਹਾਂ ਦੀਆਂ ਸਾਰੀਆਂ ਕਾਮਨਾਵਾਂ ਗੁਰੂ ਪਾਤਿਸ਼ਾਹ ਜੀ ਪੂਰੀਆਂ ਕਰਦੇ ਹਨ। ਵੇਖਾ ਵੇਖੀ ਜਾਂ ਸੰਸਾਰਕ ਵਡਿਆਈਆਂ ਹਿਤ ਜੇ ਕੋਈ ਹਾਜ਼ਰੀ ਭਰਦਾ ਹੈ ਤਾਂ ਉਹ ਅਰਦਾਸਿ ਦਾ ਫਲ ਭੀ ਉਹੋ ਜਿਹਾ ਪ੍ਰਾਪਤ ਕਰਦਾ ਹੈ-

**ਜੇਹਾ ਸਤਿਗੁਰੁ ਕਰਿ ਜਾਣਿਆ, ਤੇਹੋ ਜੇਹਾ ਸੁਖੁ ਹੋਇ॥**
**ਏਹ ਸਹਸਾ ਮੂਲੇ ਨਾਹੀ, ਭਾਉ ਲਾਏ ਜਨੁ ਕੋਇ॥**
**ਨਾਨਕ, ਏਕ ਜੋਤਿ ਦੁਇ ਮੂਰਤੀ, ਸਬਦਿ ਮਿਲਾਵਾ ਹੋਇ॥**

**[ਪੰਨਾ ੩੦**

ਇਸ ਪੁਸਤਕ ਵਿਚ ਕੜਾਹ ਪ੍ਰਸ਼ਾਦ ਦੀ ਵਿਲਖਣਤਾ ਨੂੰ ਹਰ ਪਹਿਲੂ ਤੋਂ ਭਾਵਪੂਰਤ ਸ਼ਬਦਾਵਲੀ ਦੁਆਰਾ ਗੁਰਮਤਿ-ਅਗਵਾਈ ਦੇਣ ਦਾ ਜਤਨ ਕੀਤਾ ਗਿਆ ਹੈ। ਗੁਰਵਾਕ ਹਨ:-

**ਭੁਲਣ ਅੰਦਰਿ ਸਭੁ ਕੋ, ਅਭੁਲੁ ਗੁਰੂ ਕਰਤਾਰੁ ॥ [ਪੰਨਾ ੬੧**

ਸੋ, ਇਸ ਪੁਸਤਕ ਵਿਚ ਜਿਥੇ ਕੋਈ ਉਕਾਈ ਜਾਂ ਊਣਤਾਈ ਪਾਠਕਾਂ ਦੀ ਨਜ਼ਰੀਂ ਪਵੇ, ਉਸ ਨੂੰ ਨਰੋਏ ਸੁਝਾਵਾਂ ਸਹਿਤ ਲੇਖਕ ਨੂੰ ਸੂਚਿਤ ਕਰਨ ਦੀ ਕ੍ਰਿਪਾਲਤਾ ਕਰਨ ਜੀ।

ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਿਹ।

**ਗੁਰਮਤਿ ਹਿਤੈਸ਼ੀ**
**(ਹਰਿਬੰਸ ਸਿੰਘ)**
13.04.1986

ਗੁਰਮਤਿ ਨਿਰਣੈ ਭਵਨ,
ਪਟਿਆਲਾ।

# ਕੜਾਹ ਪ੍ਰਸ਼ਾਦ
## ਅਤੇ
# ਸਿੱਖ ਧਰਮ

*ਕੜਾਹ ਪ੍ਰਸ਼ਾਦ*

ਸਿੱਖ ਧਰਮ ਦੀ ਨੀਂਹ ਦੈਵੀ ਗੁਣਾਂ ਤੇ ਆਧਾਰਤ ਹੋਣ ਕਰਕੇ ਇਸ ਦੀ ਹਰੇਕ ਮਰਯਾਦਾ ਨੂੰ ਮਹੱਤਵਪੂਰਨ ਅਸਥਾਨ ਪ੍ਰਾਪਤ ਹੈ। ਕੜਾਹ ਪ੍ਰਸ਼ਾਦ ਦੀ ਪਵਿੱਤਰ ਦੇਗ ਸਜਾਉਣ ਤੇ ਵਰਤਾਉਣ ਦੇ ਜੋ ਪੂਰਨੇ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਪਾਏ, ਉਹ ਇਸ ਵੇਲੇ ਸਾਡੇ ਸਾਹਮਣੇ ਮਰਯਾਦਾ ਰੂਪ ਵਿਚ ਪ੍ਰਕਾਸ਼ਮਾਨ ਹਨ। ਅਸਲ ਵਿਚ ਗੁਰੂ ਬਾਬਾ ਜੀ ਦਾ ਮੰਤਵ ਜ਼ਾਤ-ਪਾਤ ਦੇ ਅਭਿਮਾਨ ਨੂੰ ਤੋੜ ਕੇ ਚੌਹਾਂ ਵਰਨਾਂ ਨੂੰ ਇਕ-ਸੁਰ ਕਰਨਾ ਸੀ। ਇਸੇ ਲਈ ਆਪ ਜੀ ਨੇ ਦੁਨਿਆਵੀ ਸੁੱਖਾਂ ਨੂੰ ਤਿਆਗ ਕੇ ਚਾਰ ਉਦਾਸੀਆਂ ਦੁਆਰਾ (ਇਕ ਓਅੰਕਾਰ) ਦੀ ਚਰਚਾ, ਏਕੇ ਦਾ ਪਰਚਾ ਪਾਉਣ ਲਈ ਥਾਂ ਥਾਂ ਤੇ ਧਰਮਸਾਲਾਂ ਬਣਵਾਈਆਂ ਹਰੇਕ ਨੂੰ ਕਰਤਾਪੁਰਖ ਦੀ ਸਿਫਤ ਸਲਾਹ ਕਰਨ ਦਾ ਉਪਦੇਸ਼ ਦਿਤਾ। ਨੌਂ ਖੰਡ ਪ੍ਰਿਥਮੀ ਉਤੇ ਸਤਿਨਾਮੁ ਦਾ ਚੱਕ੍ਰ ਫਿਰਾਉਣ ਮਗਰੋਂ ਆਪਣਾ ਆਸਣ ਕਰਤਾਰਪੁਰ ਵਿਖੇ ਲਾਇਆ ਅਤੇ ਉਥੇ ਧਰਮਸਾਲ ਬਣਵਾਈ। ਸਤਿ-ਸੰਗਤ ਤੇ ਪੰਗਤ ਬਣਾ ਕੇ ਇਕ ਅਨੋਖੀ ਪ੍ਰਥਾ ਨੂੰ ਜਨਮ ਦਿੱਤਾ। ਗੁਰਮਤਿ ਅਨੁਸਾਰ ਜੀਵਨਜਾਚ ਸਿਖਾਉਣ ਦਾ ਅਤੁੱਟ ਪਰਵਾਹ ਚਲਾਇਆ। ਇਸ ਗਿਆਨ ਗੋਸ਼ਟੀ ਬਾਰੇ ਭਾਈ ਸਾਹਿਬ ਗੁਰਦਾਸ ਜੀ ਨੇ ਇਉਂ ਵਰਣਨ ਕੀਤਾ ਹੈ:—

**ਬਾਬਾ ਆਇਆ ਕਰਤਾਰਪੁਰਿ, ਭੇਖ ਉਦਾਸੀ ਸਗਲ ਉਤਾਰਾ॥**
**ਪਹਿਰ ਸੰਸਾਰੀ ਕਪੜੇ, ਮੰਜੀ ਬੈਠ ਕੀਆ ਅਵਤਾਰਾ॥**
**ਉਲਟੀ ਗੰਗ ਵਹਾਈਓਨ, ਗੁਰ ਅੰਗਦ ਸਿਰ ਉਪਰ ਧਾਰਾ॥**
**ਪੁਤ੍ਰੀਂ ਕੌਲ ਨ ਪਾਲਿਆ, ਮਨ ਖੋਟੇ ਆਕੀ ਨਸਿਆਰਾ॥**
**ਬਾਣੀ ਮੁਖਹੁ ਉਚਾਰੀਐ, ਹੋਇ ਰੁਸ਼ਨਾਈ ਮਿਟੈ ਅੰਧਾਰਾ॥**
**ਗਯਾਨ ਗੋਸ਼ਟ ਚਰਚਾ ਸਦਾ, ਅਨਹਦ ਸ਼ਬਦ ਉਠੇ ਧੁਨਿਕਾਰਾ॥**

**ਸੋਦਰੁ ਆਰਤੀ ਗਾਵੀਐ, ਅੰਮ੍ਰਿਤ ਵੇਲੇ ਜਾਪ ਉਚਾਰਾ॥**
**ਗੁਰਮੁਖ ਭਾਰ ਅਥਰਬਣ ਭਾਰਾ ॥** [ਵਾਰ ੧ ਪਉੜੀ ੩੮

ਇਸੇ ਤਰ੍ਹਾਂ 'ਪ੍ਰਸ਼ਾਦ' ਦੀ ਰਹੁਰੀਤੀ ਨੂੰ ਵੀ ਆਪ ਜੀ ਨੇ ਆਪਣੀਆਂ ਰਚਿਤ ਵਾਰਾਂ ਤੇ ਕਬਿਤ ਸਵਈਆਂ ਵਿਚ ਇਉਂ ਨਿਰੂਪਣ ਕੀਤਾ ਹੈ— ਗੁਰਸਿਖ ਦਾ ਗਾਡੀ ਰਾਹ (ਨਿੱਤ ਕ੍ਰਿਆ)

(ੳ) **...ਸੰਝੈ ਸੋਦਰੁ ਗਾਵਣਾ,**
**ਮਨ ਮੇਲੀ ਕਰਿ ਮੇਲਿ ਮਿਲੰਦੇ॥**
**ਰਾਤੀ ਕੀਰਤਿ ਸੋਹਿਲਾ,**
**ਕਰਿ ਆਰਤੀ ਪਰਸਾਦੁ ਵੰਡੰਦੇ ॥** [ਵਾਰ ੬ ਪਉੜੀ ੩

(ਅ) **ਕਿਰਤ ਵਿਰਤ ਕਰਿ ਧਰਮ ਦੀ,**
**ਲੈ ਪਰਸਾਦ ਆਣਿ ਵਰਤੰਦਾ॥**
**ਗੁਰਸਿਖਾਂ ਨੂੰ ਦੇਇ ਕਰਿ,**
**ਪਿਛੋਂ ਬਚਿਆ ਆਪ ਖਵੰਦਾ॥** [ਵਾਰ ੪੦, ਪਉੜੀ ੧੧

ਸੰਸਾਰ ਵਿੱਚ 'ਭੋਜਨ' ਇਕ ਪ੍ਰਚਲਤ ਸ਼ਬਦ ਸੀ। ਪਰ ਸਿੱਖ ਧਰਮ ਵਿਚ 'ਪ੍ਰਸ਼ਾਦ' ਦੀ ਵਿਲੱਖਣਤਾ ਦਰਸਾਉਣ ਲਈ ਭਾਈ ਸਾਹਿਬ ਜੀ ਨੇ ਅਤਿ ਸੁੰਦਰ ਵਿਸ਼ੇਸ਼ਣ ਵਰਤ ਕੇ 'ਮਹਾਂ ਪ੍ਰਸ਼ਾਦ' ਤੇ 'ਪੰਚਾਮ੍ਰਿਤ' ਸ਼ਬਦਾਂ ਨਾਲ 'ਕੜਾਹ ਪ੍ਰਸ਼ਾਦ' ਨੂੰ ਇਉਂ ਉਜਾਗਰ ਕੀਤਾ:—

(੧) **ਕੋਰੇ ਮੱਟ ਅਣਾਇ, ਨੀਰੁ ਭਰਾਇਆ॥**
**ਆਣਿ ਮਹਾਂ ਪਰਸਾਦੁ ਵੰਡਿ ਖੁਵਾਇਆ॥**
[ਵਾਰ ੨੦ ਪਉੜੀ ੧੦

(੨) **ਏਕ ਮਿਸ਼ਟਾਨ ਪਾਨ ਲਾਵਤ ਮਹਾਂ ਪਰਸਾਦ,**
**ਏਕ ਗੁਰਪੁਰਬ ਕੈ ਸਿਖਨ ਬੁਲਾਵਹੀ॥** [ਕਬਿਤ ੩੦੯

(3) **ਸਾਧ ਸੰਗਿ ਅਸਨ ਬਸਨ ਕੇ ਮਹਾ ਪ੍ਰਸਾਦ,**
**ਸੋਈ ਤਉ ਅਸਾਧ ਸੰਗਿ ਬਿਖਮ ਅਹਾਰ ਹੈ॥**
[ਕਬਿਤ ੧੭੫

(੪) **ਖਾਂਡ ਘ੍ਰਿਤ ਚੂਨ ਜਲ ਪਾਵਕ ਇਕਤ੍ਰ ਭਏ,**
**ਪੰਚ ਮਿਲੇ ਪ੍ਰਗਟ ਪੰਚਾਮ੍ਰਿਤ ਪ੍ਰਗਾਸ ਹੈ॥** [ਕਬਿਤ ੧੨੪

ਬਾਬਾ ਜੀ ਦੇ ਆਗਮਨ ਤੋਂ ਪਹਿਲਾਂ ਸੰਸਾਰ ਵਿਚ ਕੜਾਹ ਪ੍ਰਸ਼ਾਦ ਦਾ ਵਰਤਾਉਣਾ ਸੰਗਤੀ ਰੂਪ ਵਿਚ ਕਿਸੇ ਧਰਮ ਅੰਦਰ ਪ੍ਰਚਲਤ ਨਹੀਂ ਸੀ। ਵਿਆਹ ਸ਼ਾਦੀਆਂ ਸਮੇਂ ਹਲਵਾ ਆਦਿ ਬਣਦਾ ਸੀ ਪਰ ਗੁਰੂ ਬਾਬਾ ਜੀ ਨੇ ਸੰਸਾਰ ਨੂੰ 'ਕੜਾਹ ਪ੍ਰਸ਼ਾਦ' ਦੀ ਦੇਣ

ਨਾਲ ਵਰੋਸਾਇਆ। ਇਸ ਦਾ ਇਤਿਹਾਸਕ ਸਬੂਤ ਇਹ ਹੈ ਕਿ ਜਦੋਂ ਬਗਦਾਦ ਦੇ ਪੀਰ ਨੂੰ 'ਪਾਤਾਲਾ ਪਾਤਾਲ ਲਖ ਆਗਾਸਾ....' ਬਾਰੇ ਸ਼ੰਕਾ ਉਠੀ ਤਾਂ ਆਪ ਜੀ ਨੇ ਪੀਰ ਦੇ ਬੇਟੇ ਨੂੰ ਆਪਣੇ ਨਾਲ ਲਿਜਾ ਕੇ ਨਾਮ ਅਭਿਆਸ ਦੁਆਰਾ ਪ੍ਰਾਪਤ ਹੋਈ ਆਤਮਿਕ ਸ਼ਕਤੀ ਦੇ ਬਲ ਨਾਲ ਅੱਖ ਫਰਕ ਵਿਚ ਲੱਖਾਂ ਪਾਤਾਲ ਤੇ ਆਕਾਸ਼ ਵਿਖਾ ਦਿਤੇ। ਫਿਰ ਪੀਰ ਦੀ ਤਸੱਲੀ ਕਰਾਉਣ ਹਿਤ ਧੁਰ ਦਰਗਾਹੋਂ ਕੜਾਹ ਪ੍ਰਸ਼ਾਦ ਵੀ ਲਿਆ ਜਿਸ ਬਾਰੇ ਸਾਰੀ ਸਚਾਈ ਨੂੰ ਭਾ. ਗੁਰਦਾਸ ਜੀ ਨੇ ਇਉਂ ਵਿਅਕਤ ਕੀਤਾ ਹੈ:—

**ਪੁਛੇ ਪੀਰ ਤਕਰਾਰ ਕਰਿ, ਏ ਫਕੀਰ ਵਡਾ ਅਤਾਈ॥**
**ਏਥੇ ਵਿਚਿ ਬਗਦਾਦ ਦੇ ਵਡੀ ਕਰਾਮਾਤਿ ਦਿਖਲਾਈ ॥**
**ਪਾਤਾਲਾਂ ਆਕਾਸ ਲਖ, ਓੜਕਿ ਭਾਲੀ ਖਬਰ ਸੁਣਾਈ ॥**
**ਫੇਰਿ ਦੁਰਾਇਣ ਦਸਤਗੀਰ, ਅਸੀ ਭੀ ਵੇਖਾ ਜੋ ਤੁਹਿ ਪਾਈ ॥**
**ਨਾਲਿ ਲੀਤਾ ਬੇਟਾ ਪੀਰ ਦਾ, ਅਖੀਂ ਮੀਟਿ ਗਇਆ ਹਾਂਵਾਈ ॥**
**ਲਖ ਆਕਾਸ ਪਾਤਾਲ ਲੱਖ,**
**ਅਖਿ ਫ਼ਰਕ ਵਿਚਿ ਸਭਿ ਦਿਖਲਾਈ ॥**
**ਭਰਿ ਕਚਕੌਲ ਪ੍ਰਸ਼ਾਦ ਦਾ, ਧੁਰੋਂ ਪਾਤਾਲੋਂ ਲਈ ਕੜਾਹੀ ॥**
**ਜਾਹਰ ਕਲਾ, ਨ ਛਪੈ ਛਪਾਈ ॥ [ਵਾਰ ੧ ਪਉੜੀ ੩੬**

ਉਕਤ ਪਉੜੀ ਦੀ ਇਹ ਪੰਗਤੀ ''ਭਰਿ ਕਚਕੋਲ ਪ੍ਰਸ਼ਾਦ ਦਾ ਧੁਰੋਂ ਪਾਤਾਲੋਂ ਲਈ ਕੜਾਹੀ' ਇਸ ਵਿਚਾਰ ਤੇ ਮੁਹਰ ਛਾਪ ਲਾਉਂਦੀ ਹੈ ਕਿ ਗੁਰੂ ਬਾਬਾ ਜੀ ਨੇ ਇਸ ਮਰਯਾਦਾ ਨੂੰ ਧੁਰ ਪਾਤਾਲਾਂ ਵਿਚ ਵੀ ਡਿੱਠਾ। ਕਿਸੇ ਪਾਤਾਲ ਦੇ ਨਾਉਂ ਦਾ ਜ਼ਿਕਰ ਕਰਨਾ ਇਸ ਲਈ ਉਚਿਤ ਨਹੀਂ ਸਮਝਿਆ ਹੋਵੇਗਾ ਕਿਉਂਕਿ ਅਨੰਤ ਪ੍ਰਭੂ ਦੇ ਬੇਅੰਤ ਪਾਤਾਲ ਸਨ। ਪੀਰ ਦੀ ਤਸੱਲੀ ਲਈ ਧੁਰ ਪਾਤਾਲੋਂ ਕੋਈ ਹੋਰ ਵਸਤੂ ਵੀ ਨਿਸ਼ਾਨੀ ਵਜੋਂ ਲਿਆਂਦੀ ਜਾ ਸਕਦੀ ਸੀ ਪਰ ਗੁਰੂ ਬਾਬਾ ਜੀ ਨੇ 'ਕੜਾਹ ਪ੍ਰਸ਼ਾਦ' ਕਿਉਂ ਲਿਆਂਦਾ ? ਇਸ ਰਾਜ਼ ਨੂੰ ਗੁਰੂ ਬਾਬਾ ਜੀ ਆਪ ਹੀ ਜਾਣਦੇ ਹਨ। ਅਸਲ ਵਿਚ ਜਿਸ ਵਸਤੂ ਨਾਲ ਦਿਲੋਂ ਪਿਆਰ ਹੋਵੇ ਉਸ ਵਸਤੂ ਨੂੰ ਹੀ ਮੁੱਖ ਰਖਿਆ ਜਾਂਦਾ ਹੈ। ਸੋ, ਜਿਥੇ ਗੁਰੂ ਬਾਬਾ ਜੀ ਨੇ ਪ੍ਰਭੂ ਦੀ ਬੇਅੰਤਤਾ ਨੂੰ ਪ੍ਰਗਟ ਕੀਤਾ ਉਥੇ 'ਕੜਾਹ ਪ੍ਰਸ਼ਾਦ' ਨੂੰ ਸੰਗਤੀ ਰੂਪ ਵਿਚ ਵੰਡ ਕੇ ਜਗਤ ਵਿਚ ਸਰਬ-ਸਾਂਝੀਵਾਲਤਾ ਦਾ ਮੀਲ ਪੱਥਰ

ਰਖਿਆ।

ਇਸ ਇਤਿਹਾਸਕ ਸਾਖੀ ਤੋਂ ਵੀ ਸਾਰਾ ਸਿੱਖ ਜਗਤ ਜਾਣੂੰ ਹੈ ਕਿ ਜਦੋਂ ਭਾਈ ਲਹਿਣਾ ਜੀ (ਸ੍ਰੀ ਗੁਰੂ ਅੰਗਦ ਦੇਵ ਜੀ) ਦੀ ਪ੍ਰੀਖਿਆ ਲਈ ਕੌਤਕ ਰਚਿਆ ਤਾਂ ਇਕ ਦਿਨ ਸਭ ਸੰਗਤਾਂ ਰਾਵੀ ਦਰਿਆ ਦੇ ਕੰਡੇ ਤੇ ਇਕੱਤਰ ਹੋਈਆਂ, ਉਥੇ ਚੋਜੀ ਪ੍ਰੀਤਮ ਜੀ ਨੇ ਇਕ ਮੁਰਦਾ, ਜਿਸ ਉਤੇ ਚਾਦਰ ਪਾਈ ਹੋਈ ਸੀ, ਖਾਣ ਲਈ ਸਭ ਸਿਖਾਂ ਨੂੰ ਹੁਕਮ ਦਿੱਤਾ। ਆਖਿਆ, ਜਿਹੜਾ ਸਾਡਾ ਸਿੱਖ ਹੈ ਉਹ ਇਸ ਮੁਰਦੇ ਨੂੰ ਖਾਏ, ਨਹੀਂ ਤਾਂ ਐਥੋਂ ਚਲਾ ਜਾਏ। ਇਹ ਬਚਨ ਸੁਣ ਕੇ ਸਭ ਹੱਕੇ ਬੱਕੇ ਰਹਿ ਗਏ, ਸਿਰ ਨੀਵੇਂ ਪਾ ਲਏ। ਪ੍ਰੰਤੂ ਭਾਈ ਲਹਿਣਾ ਜੀ ਨੇ ਹੱਥ ਜੋੜ ਕੇ ਬੇਨਤੀ ਕੀਤੀ, 'ਸਤਿਗੁਰ ਜੀ! ਹੁਕਮ ਕਰੋ, ਸਿਰ ਵਲੋਂ ਖਾਵਾਂ ਕਿ ਪੈਰਾਂ ਵਲੋਂ' ਤਾਂ ਹੁਕਮ ਹੋਇਆ, 'ਪੁਰਖਾ ! ਵਿਚਕਾਰੋਂ ਖਾ' ਸੋ ਜਦੋਂ ਕੱਪੜਾ ਲਾਹ ਕੇ ਡਿੱਠਾ ਤਾਂ ਉਹ 'ਕੜਾਹ ਪ੍ਰਸ਼ਾਦ' ਸੀ। ਇਹ ਚੋਜ ਵੀ ਗੁਰੂ ਜੀ ਵਲੋਂ ਇਕ ਬੁਝਾਰਤ ਸੀ ਜਿਸ ਨੂੰ ਬੁੱਝਣਾ ਸੌਖਾ ਨਹੀਂ। ਭਾਵ ਬਾਹਰੋਂ ਤਾਂ ਸਾਰੇ ਸਿਖ 'ਗੁਰੂ ਜੀ! ਗੁਰੂ ਜੀ!! ਕਰਦੇ ਸਨ ਪਰ ਹੁਕਮ ਮੰਨਣ ਤੋਂ ਸਭ ਕੰਨੀ ਕਤਰਾਉਂਦੇ ਸਨ। ਸੋ, ਗੁਰਬਾਣੀ ਦਾ ਸਿਧਾਂਤ ਇਉਂ ਹੈ:-

**ਸਾਹਿਬੁ ਹੋਇ ਦਇਆਲੁ, ਕਿਰਪਾ ਕਰੇ,**
**ਤਾ ਸਾਈ ਕਾਰ ਕਰਾਇਸੀ ॥**
**ਸੋ ਸੇਵਕ ਸੇਵਾ ਕਰੇ, ਜਿਸਨੋ ਹੁਕਮੁ ਮਨਾਇਸੀ ॥**
**ਹੁਕਮਿ ਮੰਨਿਐ ਹੋਵੈ ਪਰਵਾਣੁ,**
**ਤਾ ਖਸਮੈ ਕਾ ਮਹਲੁ ਪਾਇਸੀ ॥**
**ਖਸਮੈ ਭਾਵੈ ਸੋ ਕਰੇ, ਮਨਹੁ ਚਿੰਦਿਆ, ਸੋ ਫਲੁ ਪਾਇਸੀ॥**
**ਤਾ ਦਰਗਹ ਪੈਧਾ ਜਾਇਸੀ ॥੧੫॥ [ਆਸਾ ਕੀ ਵਾਰ**

ਪੁਰਾਤਨ ਸਮੇਂ ਵਿਚ ਗੁਰੂ ਪੀਰਾਂ, ਫਕੀਰਾਂ ਅਗੇ ਪਰਸ਼ਾਦ ਭੇਟਾ ਕਰਨ ਦਾ ਆਮ ਰਿਵਾਜ ਸੀ। ਖ਼ਾਸ ਕਰਕੇ ਗੁੜ, ਪਤਾਸੇ, ਮਖਾਣੇ, ਮਿਸ਼ਰੀ, ਮੇਵਾ (ਫਲ) ਆਦਿਕ ਪਰਸ਼ਾਦ ਵਜੋਂ ਲੈਕੇ ਵੰਡੇ ਜਾਂਦੇ ਸਨ। ਹਿੰਦੂ ਧਰਮ ਵਿਚ ਬੂੰਦੀ, ਪੰਜੀਰੀ, ਆਦਿ ਦਾ ਪਰਸ਼ਾਦ ਠਾਕਰਾਂ ਨੂੰ ਚੜ੍ਹਾਇਆ ਜਾਂਦਾ ਸੀ। ਸਿਖ ਧਰਮ ਵਿਚ ਕਈ ਪ੍ਰੇਮੀਆਂ ਵਲੋਂ ਭਾਵੇਂ ਉਪਰੋਕਤ ਵਸਤਾਂ ਪ੍ਰਸ਼ਾਦ ਵੱਜੋਂ

ਗੁਰਦੁਆਰਿਆਂ ਤੇ ਘਰਾਂ ਵਿਚ ਵਰਤਾਈਆਂ ਜਾਂਦੀਆਂ ਸਨ ਪਰ ਸਭ ਤੋਂ ਉਤਮ ਭੇਟ 'ਕੜਾਹ-ਪ੍ਰਸ਼ਾਦ' ਹੀ ਮੰਨਿਆ ਜਾਂਦਾ ਸੀ ਕਿਉਂਕਿ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਸਿਖਾਂ ਪ੍ਰਤੀ ਇਹ ਸਿਖਿਆ ਦਿੱਤੀ ਸੀ ਕਿ ਜਦੋਂ ਕਿਸੇ ਸਿਖ ਨੂੰ ਕੋਈ ਔਕੜ ਜਾਂ ਦੁਖ ਵਾਪਰੇ ਉਹ ਦੁਖਾਂ ਦੀ ਨਵਿਰਤੀ ਤੇ ਸੁਖਾਂ ਦੀ ਪਰਵਿਰਤੀ ਲਈ ਪ੍ਰਸ਼ਾਦ ਤਿਆਰ ਕਰਕੇ ਅਰਦਾਸਿ ਕਰੇ। ਗੁਰੂ ਬਾਬਾ ਜੀ ਦਾ ਸਰਬ ਸਾਂਝਾ ਇਹ ਵੀ ਉਪਦੇਸ਼ ਸੀ—'ਭਾਈ ! ਗੁਰੂ ਗੁਰੂ ਜਪੋ ਧਰਮ ਦੀ ਕਿਰਤ ਕਰੋ, ਵੰਡ ਕੇ ਛਕੋ।' ਸੋ, ਵੰਡ ਕੇ ਛਕਣ ਵਾਲੇ ਆਦਰਸ਼ ਦੀ ਪੂਰਤੀ ਦਾ ਮੁੱਢ 'ਕੜਾਹ ਪ੍ਰਸ਼ਾਦ' ਅਤੇ ਗੁਰੂ ਦੇ ਲੰਗਰ ਤੋਂ ਬੱਝਿਆ ਹੈ। ਇਸ ਰਹੁਰੀਤੀ ਨੇ ਕਈ ਵਿਤਕਰਿਆਂ ਤੇ ਵਿਤੰਡਿਆਂ ਦਾ ਸਦਾ ਲਈ ਭੋਗ ਪਾ ਦਿਤਾ। 'ਕੜਾਹ ਪ੍ਰਸ਼ਾਦ' ਜ੍ਹਿਥੇ ਗੁਰੂ ਜੀ ਦੀ ਕਿਰਪਾ ਦਾ ਪ੍ਰਤੀਕ ਹੈ ਉਥੇ ਇਸ ਨਾਲ ਨਿਰਮਲ ਪੰਥ ਦੀ ਇਕ ਨਿਰਾਲੀ ਸ਼ਾਨ ਵੀ ਹੈ। ਜਿਵੇਂ- "ਖਤ੍ਰੀ ਬ੍ਰਾਹਮਣ ਸੂਦ ਵੈਸ, ਉਪਦੇਸੁ ਚਹੁ ਵਰਨਾ ਕਉ ਸਾਝਾ" (ਪੰਨਾ ੭੪੭) ਹੈ। ਇਸੇ ਤਰ੍ਹਾਂ, ਕੜਾਹ ਪ੍ਰਸ਼ਾਦ ਵੰਡਣ ਵੇਲੇ ਕਿਸੇ ਜ਼ਾਤ ਪਾਤ ਦਾ ਵਿਤਕਰਾ ਨਹੀਂ ਕੀਤਾ ਜਾਂਦਾ।

'ਸਿਖਾਂ ਦੀ ਭਗਤਮਾਲਾ' ਦੇ ਪੰਨਾ 45 ਉਤੇ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਸਿਖ ਭਾਈ ਸੀਹਾਂ ਤੇ ਗਜਣ ਦੀ ਸਾਖੀ ਵਿਚ ਵੀ 'ਕੜਾਹ ਪ੍ਰਸ਼ਾਦ' ਬਾਰੇ ਵਰਣਨ ਆਉਂਦਾ ਹੈ ਕਿ 'ਸੰਗ੍ਰਾਂਦ, ਅਮਾਵਸ, ਆਵੈ, ਵੈਸਾਖੀ, ਦੀਪਮਾਲਾ ਸ਼ੁਭ ਦਿਨ ਵੀਚਾਰ ਕੇ ਕੜਾਹ ਕਰਨ ਤੇ ਸਿਖਾਂ ਨੂੰ ਪ੍ਰਸ਼ਾਦ ਕਰਨ।' ਗੁਰੂ ਨਾਨਕ ਕਾਲ, ਸਿਖੀ ਦਾ ਆਰੰਭਕ ਕਾਲ ਸੀ। ਸੰਭਵ ਹੈ ਕਿ ਹਿੰਦੂ ਮਤ ਦੇ ਅਜਿਹੇ ਪ੍ਰਚਲਤ ਦਿਨਾਂ ਉਤੇ ਸੰਗਤਾਂ ਦੇ ਜੋੜ ਮੇਲੇ ਹੁੰਦੇ ਹੋਣਗੇ ਪਰ ਜਿਉਂ ਜਿਉਂ ਗੁਰਸਿਖ ਵਾੜੀ ਪ੍ਰਫੁਲਤ ਹੁੰਦੀ ਗਈ ਤਿਉਂ ਤਿਉਂ ਆਨਮਤੀ ਰੀਤਾਂ ਅਲੋਪ ਹੁੰਦੀਆਂ ਗਈਆਂ। ਪ੍ਰੰਤੂ ਅਜੇ ਵੀ ਸਿੱਖ ਪੁਰਾਤਨ ਪ੍ਰਭਾਵਾਂ ਤੋਂ ਚੰਗੀ ਤਰ੍ਹਾਂ ਮੁਕਤ ਨਹੀਂ ਹੋਏ।

ਭਾਵੇਂ ਸਿਖ ਧਰਮ ਵਿਚ 'ਸ਼ਬਦ' ਦੀ ਸਦਾ ਹੀ ਪ੍ਰਧਾਨਤਾ ਰਹੀ ਹੈ ਪਰ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੋਂਦ ਵਿਚ ਅਤੇ ਜੋਤੀ ਜੋਤਿ ਸਮਾਉਣ ਮਗਰੋਂ ਗੁਰ ਗੱਦੀ ਉਪਰਿ ਜੁਗੋ ਜੁਗ ਅਟਲ ਸ੍ਰੀ

ਗੁਰੂ ਗ੍ਰੰਥ ਸਾਹਿਬ ਜੀ ਦੇ ਸੁਸ਼ੋਭਤ ਹੋਣ ਨਾਲ ਕਈ ਰਹੁਰੀਤੀਆਂ ਵਿਚ ਤਬਦੀਲੀ ਆਈ। ਸਮੁਚੇ ਤੌਰ ਤੇ ਗੁਰਸਿਖਾਂ ਦਾ ਜੀਵਨ ਆਦਰਸ਼ ਉਹੋ ਰਿਹਾ ਜਿਸ ਦੀ ਸੇਧ ਮੂਲ ਮੰਤਰ ਵਿਚੋਂ ਮਿਲਦੀ ਸੀ। ਗੁਰੂ ਜੀ ਦੀ ਕਿਰਪਾ ਦਾ ਪਾਤਰ ਬਣਨ ਲਈ ਗੁਰ-ਹੁਕਮਾਂ ਨੂੰ ਮੰਨਣਾ ਹੀ ਸਿਖੀ ਮੰਡਲ ਵਿਚ ਪ੍ਰਵੇਸ਼ ਕਰਨਾ ਸੀ। ਗੁਰਦੇਵ ਪਿਤਾ ਜੀ ਵਿਖਾਵੇ ਦੇ ਪ੍ਰਸ਼ਾਦਾਂ ਤੇ ਪ੍ਰਸੰਨ ਨਹੀਂ ਸਨ ਹੁੰਦੇ, ਉਹ ਸਿਖ ਦੀ ਮਨੋ-ਭਾਵਨੀ ਵੇਖਦੇ ਸਨ। ਸੂਹੀ ਰਾਗ ਦੇ ਆਦਿਲੇ ਸ਼ਬਦ ਵਿਚ ਗੁਰੂ ਬਾਬਾ ਜੀ ਨੇ ਅਜਿਹੀ ਸਿਖਿਆ ਦਿਤੀ—

**ਮਨੁ ਸੰਪਟੁ ਜਿਤੁ ਸਤ ਸਰਿ ਨਾਵਣੁ,**
**ਭਾਵਨ ਪਾਤੀ ਤ੍ਰਿਪਤਿ ਕਰੇ ॥**
**ਪੂਜਾ ਪ੍ਰਾਣ ਸੇਵਕ ਜੇ ਸੇਵੇ,**
**ਇਨ ਬਿਧਿ ਸਾਹਿਬੁ ਰਵਤੁ ਰਹੈ ॥** [ਪੰਨ ੭੨੮

ਫਿਰ ਆਪ ਜੀ ਨੇ ਰਾਹੇ-ਰਾਸਿਤੀ ਨੂੰ ਪਛਾਨਣ ਦਾ ਜੋ ਮਾਰਗ-ਦਰਸ਼ਨ ਕੀਤਾ ਉਹ ਸਭ ਧਰਮਾਂ ਨਾਲੋਂ ਨਿਰਾਲਾ ਹੈ—

**ਘਾਲਿ ਖਾਇ ਕਿਛੁ ਹਥਹੁ ਦੇਇ॥**
**ਨਾਨਕ, ਰਾਹੁ ਪਛਾਣਹਿ ਸੇਇ॥** [ਪੰਨਾ ੧੨੪੫



ਇਸ ਭਾਵ ਨੂੰ ਭਾਈ ਸਾਹਿਬ ਗੁਰਦਾਸ ਜੀ ਨੇ ਇਉਂ ਅਨੁਵਾਦਿਆ ਹੈ:—

**ਘਾਲ ਖਾਇ ਸੁਕ੍ਰਿਤੁ ਕਰੈ,**
**ਵਡਾ ਹੋਇ ਨ ਆਪੁ ਗਣਾਏ ॥** [ਵਾਰ ੨੮ ਪਉੜੀ ੧੫

ਇਨ੍ਹਾਂ ਪ੍ਰਮਾਣਾਂ ਤੋਂ ਇਹ ਸਿੱਧ ਹੁੰਦਾ ਹੈ ਦਿ ਦਸਾਂ ਨੌਹਾਂ ਦੀ ਕਿਰਤ ਭਾਵ ਧਰਮ ਦੀ ਕਮਾਈ ਨਾਲ ਹਾਸਲ ਕੀਤੀ ਹੋਈ ਵਸਤੂ ਗੁਰੂ ਭੇਟਾ ਦੇ ਯੋਗ ਬਣਦੀ ਹੈ। ਵੱਢੀ ਜਾਂ ਹੇਰਾ-ਫੇਰੀ ਅਥਵਾ ਪਾਪ ਨਾਲ ਕੀਤੀ ਹੋਈ ਕਮਾਈ ਭਾਵ ਕਾਲੇ ਧਨ ਵਿਚੋਂ ਸਵਾ ਰੁਪਏ ਦੀ ਥਾਂ ਜੇ ਸਵਾ ਲੱਖ ਰੁਪਏ ਦੀ ਦੇਗ ਅਤੇ ਸਵਾ ਲੱਖ ਰੁਪਿਆ ਨਕਦ ਵੀ ਗੁਰੂ ਸਾਹਿਬ ਦੀ ਭੇਟਾ ਕੀਤਾ ਜਾਏ ਤਾਂ ਉਸ ਦਾ ਮੁੱਲ ਇਕ ਭੰਨੀ ਹੋਈ ਕੌਡੀ ਵੀ ਨਹੀਂ ਪੈਂਦਾ। ਇਸਦੇ ਉਲਟ, ਜੇ ਕਿਸੇ ਵਲੋਂ ਸ਼ਰਧਾ ਭਾਵਨੀ ਅਤੇ ਪ੍ਰੇਮ ਭਗਤੀ ਨਾਲ ਧਰਮ ਦੀ ਕਿਰਤ ਕਮਾਈ ਵਿਚੋਂ ਇਕ ਕੌਡੀ ਭਾਵ ਘਟੋ ਘਟ ਵਸਤੂ ਵੀ ਸਤਿਗੁਰੂ ਜੀ ਦੇ ਸਨਮੁਖ ਭੇਟਾ ਕੀਤੀ ਜਾਏ ਤਾਂ ਗੁਰੂ ਜੀ ਆਪਣੀ

ਕਰਕੇ ਉਸ ਸਿੱਖ ਨੂੰ ਸਰਬ ਨਿਧਾਨ ਦਾ ਦਾਨ, ਅਸੀਸ ਦੀ ਬਖ਼ਸ਼ਿਸ਼ ਕਰਦੇ ਹਨ। ਇਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਦਾ ਕਥਨ ਹੈ:—

**ਭਾਵਨੀ ਭਗਤਿ ਭਾਇ ਕਉਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥** [ਕਬਿੱਤ—੧੧੧

ਇਸ ਵਾਸਤੇ ਹਰੇਕ ਪ੍ਰੇਮੀ ਸਿੱਖ ਦੇ ਹਿਰਦੇ ਰੂਪੀ ਤਖਤੀ ਉਤੇ ਇਹ ਨੁਕਤਾ ਸਦਾ ਲਈ ਉਕਰਿਆ ਰਹਿਣਾ ਚਾਹੀਦਾ ਹੈ ਜਿਹੜਾ ਕਿ ਪੂਰਨ 'ਸਚੁ' ਹੈ—

**ਸਚਹੁ ਓਰੈ ਸਭੁ ਕੋ, ਉਪਰਿ ਸਚੁ ਆਚਾਰੁ॥** [ਪੰਨਾ ੬੨

ਹਰੇਕ ਜਗਿਆਸੂ ਦੇ ਹਿਰਦੇ ਅੰਦਰ ਇਹ ਦ੍ਰਿੜ੍ਹ ਵਿਸ਼ਵਾਸ਼ ਹੋਣਾ ਚਾਹੀਦਾ ਹੈ ਕਿ ਪਾਪ ਦੀ ਕਿਰਤ ਕਮਾਈ ਵਿਚੋਂ ਭੇਟਾ ਕੀਤੀ ਕੜਾਹ ਪ੍ਰਸ਼ਾਦ ਦੀ ਦੇਗ ਕਦੇ ਵੀ ਗੁਰੂ ਲੇਖੇ ਨਹੀਂ ਲਗਦੀ, ਗੁਰੂ ਜੀ ਦੀ ਰਸਨੀ ਲਾਇਕ ਨਹੀਂ ਹੁੰਦੀ, ਚਾਹੇ ਕਿਤਨੀਆਂ ਹੀ ਲੰਮੀਆਂ ਤੇ ਸੁੰਦਰ ਸ਼ਬਦਾਂ ਵਾਲੀਆਂ ਅਰਦਾਸਾਂ ਕਿਉਂ ਨਾ ਕੀਤੀਆਂ ਤੇ ਕਰਵਾਈਆਂ ਜਾਣ। ਹਾਂ, ਜਿਹੜਾ ਗੁਰੂ ਕਾ ਸਿਖ ਹੁਕਮੀਂ ਬੰਦਾ ਬਣਦਾ ਹੈ, ਉਸ ਦੀ ਅਰਦਾਸਿ ਕਦੇ ਵੀ ਬਿਰਥੀ ਨਹੀਂ ਜਾਂਦੀ, ਇਹ ਪ੍ਰਵਾਨਗੀ ਦੀ ਛਾਪ ਹੈ—

**ਬਿਰਥੀ ਕਦੇ ਨ ਹੋਵਈ, ਜਨ ਕੀ ਅਰਦਾਸਿ ॥**
**ਨਾਨਕ, ਜੋਰੁ ਗੋਵਿੰਦ ਕਾ ਪੂਰਨ ਗੁਣਤਾਸਿ। ॥** [ਪੰਨਾ ੮੧੯

ਅਜੋਕੇ ਵਿਦਿਅਕ ਯੁਗ ਵਿਚ ਭਾਵੇਂ ਭਾਂਤ-ਭਾਂਤ ਦੇ ਸਿਖਲਾਈ ਸਕੂਲ ਖੁਲ੍ਹ ਗਏ ਹਨ ਅਤੇ ਲੜਕੀਆਂ ਨੂੰ ਰਸੋਈ ਸਿਖਿਆ ਵਿਚ ਵੀ ਨਿਪੁੰਨ ਕੀਤਾ ਜਾਂਦਾ ਹੈ। ਵਿਸ਼ੇਸ਼ ਤੌਰ ਤੇ ਰਸੋਈ ਸਿਖਿਆ ਦੀ ਪੁਸਤਕ ਕੋਰਸ ਵਿਚ ਵੀ ਪੜ੍ਹਾਈ ਜਾਂਦੀ ਹੈ। ਪਰ ਘਰਾਂ ਵਿਚ ਗੁਰਮਤਿ ਸਮਾਗਮ ਹੋਣ ਸਮੇਂ ਜੇ ਕਿਸੇ ਪ੍ਰੇਮੀ ਸਿੰਘ ਜਾਂ ਸਿੰਘਣੀ ਨੂੰ ਦੇਗ਼ ਤਿਆਰ ਕਰਨ ਹਿਤ ਸੇਵਾ ਲਈ ਕਹਿਆ ਜਾਵੇ ਤਾਂ ਅਗੋਂ ਇਹੋ ਉਤਰ ਮਿਲਦਾ ਹੈ- 'ਜੀ ! ਸਾਨੂੰ ਦੇਗ਼ ਤਿਆਰ ਕਰਨੀ ਨਹੀਂ ਆਉਂਦੀ।' ਇਸ ਘਾਟ ਨੇ ਅਸ਼ਰਧਾ ਵਾਲਾ ਵਾਤਾਵਰਨ ਪੈਦਾ ਕੀਤਾ ਹੋਇਆ ਹੈ। ਪ੍ਰਸ਼ਾਦ ਤਿਆਰ ਕਰਨ ਲਈ ਲੋੜੀਂਦੇ ਭਾਂਡਿਆਂ ਨੂੰ ਚੰਗੀ ਤਰ੍ਹਾਂ ਮਾਂਜ ਧੋ ਕੇ ਸਾਫ਼ (ਸ਼ੁੱਧ) ਨਹੀਂ ਕੀਤਾ ਜਾਂਦਾ ਅਤੇ ਨਾ ਹੀ ਉਸ ਥਾਂ ਨੂੰ ਸਾਫ਼ ਕੀਤਾ ਜਾਂਦਾ ਹੈ ਜਿਥੇ ਦੇਗ਼

ਤਿਆਰ ਕਰਨੀ ਹੁੰਦੀ ਹੈ। ਕਈ ਘਰਾਂ ਵਿਚ ਜਿਥੇ ਜੂਠ ਖਿੱਲਰੀ ਪਈ ਹੁੰਦੀ ਹੈ ਉਥੇ ਬਿਨਾਂ ਝਾੜੂ ਦਿਤੇ, ਸਫ਼ਾਈ ਕੀਤੇ ਹੀ ਸੇਵਾਦਾਰ ਦੇਗ ਤਿਆਰ ਕਰ ਲੈਂਦੇ ਹਨ। ਘਰਾਂ ਵਿਚ ਮਰਨਿਆਂ ਪਰਨਿਆਂ ਸਮੇਂ ਤਾਂ ਇਥੋਂ ਤਕ ਖੁਲ੍ਹ ਹੁੰਦੀ ਹੈ ਕਿ ਸਿਰੋਂ ਨੰਗੇ ਅਤੇ ਜੁੱਤੀ ਪਾ ਕੇ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਦਿਆਂ ਵੀ ਕਿਸੇ ਨੂੰ ਕੋਈ ਲਜਿਆ ਨਹੀਂ ਆਉਂਦੀ। ਉਸ ਸਮੇਂ ਜੋ ਸ਼ਰਾਬ ਪੀਣ ਵਾਲਾ ਵਿਅਕਤੀ ਹੀ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰੇ ਤਾਂ ਘਰ ਵਾਲੇ ਕੋਈ ਏਤਰਾਜ਼ ਨਹੀਂ ਕਰਦੇ ਸਗੋਂ ਉਸ ਦਾ ਧੰਨਵਾਦ ਕਰਦੇ ਹਨ। ਕੜਾਹ ਪ੍ਰਸ਼ਾਦ ਤਿਆਰ ਕਰਨ ਸਮੇਂ ਵਾਹਿਗੁਰੂ ਵਾਹਿਗੁਰੂ ਜਾਂ ਜਪੁਜੀ ਸਾਹਿਬ ਦਾ ਪਾਠ ਕਰਨਾ ਤਾਂ ਕਿਤੇ ਰਿਹਾ, ਉਹ ਚੁਪ ਭੀ ਨਹੀਂ ਰਹਿ ਸਕਦੇ। ਗੱਲਾਂ ਮਾਰਨ ਸਮੇਂ ਉਨ੍ਹਾਂ ਦੀ ਜ਼ਬਾਨ ਨਹੀਂ ਥਕਦੀ। ਕਈ ਵਾਰ ਅਜਿਹਾ ਵੀ ਹੁੰਦਾ ਹੈ ਕਿ ਗਲਾਂ ਕਰਦੇ ਜੇ ਮੂੰਹ ਵਿਚੋਂ ਥੁੱਕਾਂ ਨਿਕਲ ਕੇ ਦੇਗ ਉਤੇ ਪਈਆਂ ਪੈਣ, ਪਰ ਉਹਨਾਂ ਨੂੰ ਹੋਸ਼ ਹੀ ਨਹੀਂ ਹੁੰਦੀ। ਦੇਗ਼ ਦੀ ਬੇਅਦਬੀ ਹੁੰਦੀ ਰਹੇ, ਪਰ ਉਨ੍ਹਾਂ ਨੇ ਆਪਣਾ ਮੂੰਹ ਬੰਦ ਨਹੀਂ ਕਰਨੇ ਅਤੇ ਨਾ ਹੀ ਮੂੰਹ ਉਪਰ ਕੋਈ ਕਪੜਾ ਲਪੇਟਣਾ ਹੈ। ਉਨ੍ਹਾਂ ਨੂੰ ਅਜੇਹੇ ਸਿਖੀ ਸਦਾਚਾਰ ਤਾਈਂ ਕੀ ਵਾਸਤਾ? ਉਨ੍ਹਾਂ ਨੇ ਤਾਂ ਸਿਖ ਰਹੁਰੀਤੀ ਨੂੰ ਨਹੀਂ ਬਲਕਿ ਵੇਖਾ-ਵੇਖੀ ਲੋਕ-ਰੀਤੀ ਨੂੰ ਪੂਰਾ ਕਰਨਾ ਹੁੰਦਾ ਹੈ। ਜੇ ਧਿਆਨ ਨਾਲ ਵੇਖਿਆ ਜਾਏ ਤਾਂ ਇਹ ਰੀਤੀ ਤੇ ਨੀਤੀ ਅਸ਼ਰਧਕ ਲੋਕਾਂ ਦੀ ਹੈ। ਕਈ ਪ੍ਰੇਮੀ ਜਾਣ ਬੁਝ ਕੇ ਅਵੇਸਲੇ ਬਣੇ ਰਹਿੰਦੇ ਹਨ, ਇਹ ਸਭ ਕੁਝ ਗੁਰਮਤਿ ਪ੍ਰਚਾਰ ਦੀ ਘਾਟ ਕਾਰਨ ਹੋ ਰਿਹਾ ਹੈ।

ਉਪਰੋਕਤ ਵੀਚਾਰ ਦਾ ਤੱਤ (ਨਿਚੋੜ) ਇਹ ਹੈ ਕਿ ਭੈ-ਭਾਵਨੀ ਸਹਿਤ ਕੜਾਹ ਪ੍ਰਸ਼ਾਦ ਸਤਿਗੁਰੂ ਦੀ ਹਜ਼ੂਰੀ ਵਿਚ ਭੇਂਟ ਕਰਨ ਲਈ ਪਵਿਤ੍ਰਤਾ ਤੇ ਪਿਆਰ ਰੂਪੀ ਪੂੰਜੀ ਦਾ ਮਨ ਵਿਚ ਵਾਸਾ ਹੋਵੇ ਤਾਂ ਕਿਤੇ ਦੇਗ਼ ਪਰਵਾਨ ਹੁੰਦੀ ਹੈ।



# ਕੜਾਹ ਪ੍ਰਸ਼ਾਦ ਤੋਂ ਪਹਿਲਾਂ

ਕੜਾਹ ਪ੍ਰਸ਼ਾਦ ਤਿਆਰ ਕਰਨ ਤੋਂ ਪਹਿਲਾਂ ਹੇਠ ਲਿਖੀ ਸਮਗਰੀ ਦਾ ਪ੍ਰਬੰਧ ਕਰਨਾ ਜ਼ਰੂਰੀ ਹੈ—

(1) ਜਲ ਰਖਣ ਲਈ ਗਾਗਰ ਜਾਂ ਹੋਰ ਕੋਈ ਵੱਡਾ ਬਰਤਨ।
(2) ਜੱਗ ਅਥਵਾ ਗੜਵਾ।
(3) ਕੜਾਹੀ (ਜੇ ਬਹੁਤ ਜਿਨਸ ਪਾਉਣੀ ਹੋਵੇ ਤਾਂ ਵੱਡਾ ਕੜਾਹਾ)।
(4) ਦੇਗਚਾ (ਬਹੁਤੀ ਚਾਸ ਬਨਾਉਣ ਲਈ ਵੱਡਾ ਪਤੀਲਾ)।
(5) ਖੌਂਚਾ ਅਤੇ ਪੋਣਾ।
(6) ਪਰਾਤਾਂ, ਥਾਲ
(7) ਪ੍ਰਸ਼ਾਦ ਢੱਕਣ ਲਈ ਸਫ਼ੈਦ ਪੋਣੇ (ਰੁਮਾਲ)
(8) ਕੌਲਾ (ਤਾਬਿਆਂ ਬੈਠੇ ਸਿੰਘ ਨੂੰ ਪ੍ਰਸ਼ਾਦ ਦੇਣ ਲਈ)



## ਕੜਾਹ ਪ੍ਰਸ਼ਾਦ ਦੀ ਰਸਦ

(1) ਘਿਉ, (2) ਆਟਾ, (3) ਖੰਡ, ਅਤੇ (4) ਜਲ

**ਘਿਉ—** ਭਾਵੇਂ ਘਿਉ ਬਾਰੇ ਵਿਸਥਾਰ ਪੂਰਬਕ ਲਿਖਣ ਦੀ ਲੋੜ ਨਹੀਂ ਪਰ ਅਜ ਦਾ ਸਮਾਂ ਮੰਗ ਕਰਦਾ ਹੈ ਕਿ ਇਸ ਬਾਰੇ ਵੀ ਕੁਝ ਚਾਨਣਾ ਪਾਇਆ ਜਾਵੇ।

ਗੁਰਸਿੱਖ ਮੀਤਾ ਜੀਓ ! ਅੱਜ ਕੱਲ੍ਹ ਜਿਸ ਨੂੰ ਅਸੀਂ ਬਨਾਸਪਤੀ ਘੀ ਆਖਦੇ ਹਾਂ ਇਹ ਘਿਉ ਨਹੀਂ ਤੇਲ ਹੈ। ਜਿਵੇਂ ਸਰ੍ਹੋਂ ਵਿਚੋਂ ਤੇਲ ਨਿਕਲਦਾ ਹੈ ਇਸੇ ਤਰ੍ਹਾਂ ਮੂੰਗਫਲੀ ਅਤੇ ਸੋਇਆ ਬੀਜ ਵਿਚੋਂ, ਜੋ ਨਿਕਾਸ ਹੈ, ਉਹ ਤੇਲ ਹੁੰਦਾ ਹੈ। ਇਸ ਤੇਲ ਨੂੰ ਜਮਾਇਆ ਜਾਂਦਾ ਹੈ ਅਤੇ ਗਿਲਟ ਦੀ ਚਮਕ ਵਾਂਗ ਘਿਓ ਵਾਲੀ ਭਾਅ ਮਾਰਦਾ ਹੈ। ਸੋ, ਡਾਲਡਾ, ਰਥ, ਸੋਹਣਾ ਆਦਿ ਘਿਉ ਨਹੀਂ, ਬੀਜਾਂ ਦੇ ਤੇਲ ਹਨ। ਤੇਲ ਵੀ ਖ਼ਾਲਸ ਨਹੀਂ, ਮਿਲਾਵਟ ਵਾਲੇ ਹਨ। ਕੀ ਸਤਿਗੁਰੂ ਸੱਚੇ ਪਾਤਸ਼ਾਹ ਦੀ ਭੇਟਾ ਕਰਨ ਲਈ ਕੜਾਹ

ਪ੍ਰਸ਼ਾਦ ਦੀ ਦੇਗ ਵਿੱਚ ਤੇਲ ਵਰਤਣਾ ਪੁਰਾਤਨ ਮਰਯਾਦਾ ਦੀ ਉਲੰਘਣਾ ਕਰਨਾ ਨਹੀਂ? ਜੇ ਹੋਰ ਘਰੋਗੀ ਕੰਮਾਂ ਲਈ ਵਿਆਹ ਸ਼ਾਦੀਆਂ ਤੇ ਸਮਾਜਿਕ ਰੀਤਾਂ ਦੀ ਪੂਰਤੀ ਲਈ ਅੰਨ੍ਹੇ ਵਾਹ ਪੈਸਾ ਖਰਚ ਕਰਦੇ ਰਹਿੰਦੇ ਹਾਂ, ਓਦੋਂ ਕੋਈ ਕਿਰਸ ਨਹੀਂ ਕੀਤੀ ਜਾਂਦੀ ਅਤੇ ਨਾ ਹੀ ਨਿਰਾਸਤਾ ਹੁੰਦੀ ਹੈ ਪਰ ਗੁਰੂ ਘਰ ਵਿਚ ਕੜਾਹ ਦੀ ਦੇਗ ਲਈ ਦੇਸੀ ਘਿਉ ਦੇ ਬਦਲੇ ਡਾਲਡਾ ਵਰਤ ਕੇ ਡੰਗ ਟਪਾਉਣ ਲਈ ਬੜੀ ਹੁਸ਼ਿਆਰੀ ਕੀਤੀ ਜਾਂਦੀ ਹੈ। ਘਿਉ ਦੀ ਕੰਜੂਸੀ ਸਿੱਖੀ ਸਿਦਕ ਦੀ ਪ੍ਰਤੀਕ ਨਹੀਂ। ਅਗੇ ਤਾਂ ਘਰਾਂ ਵਿਚ ਡਾਲਡੇ ਦੀ ਵਰਤੋਂ ਦਾ ਰਿਵਾਜ ਚੱਲਿਆ ਸੀ ਪਰ ਹੁਣ ਗੁਰੂਦੁਆਰਿਆਂ ਵਿੱਚ ਵੀ ਇਸ ਨੇ ਆਪਣੀ ਥਾਂ ਮੱਲ ਲਈ ਹੈ। ਜੇ ਗੁਰਦੁਆਰਾ ਪ੍ਰਬੰਧਕਾਂ ਨੂੰ ਦੇਸੀ ਘੀ ਵਰਤਣ ਲਈ ਬੇਨਤੀ ਕੀਤੀ ਜਾਵੇ ਤਾਂ ਉਹ ਅਢੁਕਵਾਂ ਜਿਹਾ ਉਤਰ ਦੇਂਦੇ ਹਨ ਕਿ 'ਜੀ ! ਦੇਸੀ ਘਿਉ ਕਿਥੋਂ ਮਿਲਦਾ ਹੈ? ਬਾਜ਼ਾਰ ਵਿਚ ਸਭ ਮਿਲਾਵਟ ਜਾਂ ਸੈਂਟਾਂ ਨਾਲ ਤਿਆਰ ਕੀਤਾ ਹੋਇਆ ਦੇਸੀ ਘੀ ਹੁੰਦਾ ਹੈ, ਪੈਸੇ ਪੂਰੇ ਦੇਣੇ ਤੇ ਚੀਜ਼ ਨਕਲੀ ਲੈਣੀ ਕਿਹੜੀ ਸਿਆਣਪ ਹੈ'? ਅਜਿਹੇ ਉਤਰ ਦਿਲੋਂ ਨਹੀਂ ਨਿਕਲਦੇ, ਪੈਸਾ ਬਚਾਉਣ ਦੀਆਂ ਵਿਉਂਤਾਂ ਹਨ। ਗੁਰੂ ਘਰ ਵਿੱਚ ਕਿਸੇ ਗੱਲ ਦੀ ਤੋਟ ਨਹੀਂ, ਸਾਧ ਸੰਗਤਿ ਕਾਮਧੇਨ ਮੰਨੀ ਜਾਂਦੀ ਹੈ। ਜੇ ਕੋਈ ਫ਼ਰਕ ਪਿਆ ਹੈ ਤਾਂ ਕੇਵਲ ਮਨੁੱਖੀ ਮਨਾਂ ਅਤੇ ਨੀਅਤਾਂ ਵਿਚ। ਸਾਡੇ ਦ੍ਰਿਸ਼ਟੀਕੋਣ ਵਿਚ ਢਹਿੰਦੀ ਕਲਾ ਨੇ ਪ੍ਰਵੇਸ਼ ਕਰ ਲਿਆ ਹੈ। ਜੇ ਚੜ੍ਹਦੀ ਕਲਾ ਹੋਵੇ ਤਾਂ ਅਸੀਂ ਮਾਇਕ ਰੁਚੀਆਂ ਦੇ ਅਧੀਨ ਨਾ ਹੋਈਏ। ਕਈ ਭਲੇ ਮਾਣਸ ਤਾਂ ਇਥੋਂ ਤੱਕ ਵੀ ਕਹਿ ਦਿੰਦੇ ਹਨ ਕਿ ਇਸ ਗੁਰਦੁਆਰਾ ਸਾਹਿਬ ਦੀ ਸੰਗਤ ਗ਼ਰੀਬ ਹੈ। ਪਰ ਅਫ਼ਸੋਸ ਦੀ ਗੱਲ ਹੈ ਕਿ ਥਾਂ ਥਾਂ ਤੇ ਲਾਊਡ ਸਪੀਕਰ ਤੇ ਹੋਰ ਨੁਮਾਇਸ਼ੀ ਖ਼ਰਚਾਂ ਦੀ ਕੋਈ ਗਿਣਤੀ ਨਹੀਂ ਕੀਤੀ ਜਾਂਦੀ, ਪਰ ਕੜਾਹ ਪ੍ਰਸ਼ਾਦ ਦੀ ਦੇਗ ਲਈ ਖਰਾ ਘਿਉ ਵਰਤਣ ਬਾਰੇ ਬਹਾਨੇ ਘੜਨ ਲਗ ਜਾਂਦੇ ਹਨ। ਜੇ ਰਾਗੀ ਸਿੰਘਾਂ ਅਤੇ ਸੇਵਾਦਾਰਾਂ ਲਈ ਅਸੀਂ ਖੁਲ੍ਹੀ ਮਾਇਆ ਖ਼ਰਚ ਕਰ ਸਕਦੇ ਹਾਂ ਤਾਂ ਸਾਧ ਸੰਗਤਿ ਵਾਸਤੇ ਕਿਉਂ ਨਹੀਂ? ਭਾਵ ਗੁਰੂ ਰੂਪ ਸਾਧ ਸੰਗਤਿ ਦੀ ਸੇਵਾ ਲਈ ਅਸੀਂ ਕਿਉਂ ਪਿਛੇ ਹਟਦੇ ਹਾਂ? ਵਾਪਾਰੀ ਵੀਰੋ ! ਖਰਾ

ਸੌਦਾ ਕਰੋ। ਗੁਰੂ ਨੂੰ ਧੋਖੇ ਨਾਲ ਪਰਚਾਉਣ ਦਾ ਹੀਆ ਨਾ ਕਰੋ। ਇਸ ਤਰ੍ਹਾਂ ਗੁਰੂ ਘਰ ਦੀਆਂ ਖੁਸ਼ੀਆਂ ਤੋਂ ਸਖਣੇ ਰਹਿ ਜਾਉਗੇ। ਗੁਰੂ ਕੇ ਲੰਗਰ ਵਿਚ ਕਦੇ ਤੋਟ ਨਹੀਂ ਆਉਂਦੀ, ਅਮੋਲਕ ਗੁਰਵਾਕ ਹਨ:-

**ਲੰਗਰੁ ਚਲੈ ਗੁਰ ਸਬਦਿ ਹਰਿ, ਤੋਟਿ ਨ ਆਵੀ ਖਟੀਐ॥**
**ਖਰਚੇ ਦਿਤਿ ਖਸੰਮ ਦੀ, ਆਪ ਖਹਦੀ ਖੈਰਿ ਦਬਟੀਐ॥**

**[ਪੰਨਾ ੯੬੬**

ਅਜ ਕਲ੍ਹ ਬਹੁਤੇ ਗੁਰਧਾਮਾਂ ਨਾਲ ਕਈ ਪ੍ਰਕਾਰ ਦੀਆਂ ਜਾਇਦਾਦਾਂ ਲੱਗੀਆਂ ਹੋਈਆਂ ਹਨ। ਇਨ੍ਹਾਂ ਵਿਚ ਦੁਕਾਨਾਂ ਵੀ ਸ਼ਾਮਲ ਹਨ ਜਿਨ੍ਹਾਂ ਦਾ ਕਿਰਾਇਆ ਹਰ ਮਹੀਨੇ ਆਉਂਦਾ ਹੈ, ਉਗਰਾਹੀਆਂ ਵੀ ਕੀਤੀਆਂ ਜਾਂਦੀਆਂ ਹਨ, ਮਾਹਵਾਰੀ ਚੰਦੇ ਵੀ ਲਗੇ ਹੋਏ ਹਨ। ਫਿਰ ਸਮਝ ਨਹੀਂ ਆਉਂਦੀ ਕਿ ਪੈਸੇ ਦੀ ਥੁੜ ਕਿਉਂ? ਇਸਦਾ ਕਾਰਨ ਇਹ ਹੋ ਸਕਦਾ ਹੈ ਕਿ ਜਾਂ ਸਾਡੀ ਕਮਾਈ ਸੱਚੀ ਸੁੱਚੀ ਨਹੀਂ ਜਾਂ ਪ੍ਰਬੰਧ ਵਿਚ ਕੋਈ ਗੜਬੜ ਹੈ, ਜਿਸ ਕਰਕੇ ਬਰਕਤ ਨਹੀਂ ਪੈਂਦੀ। ਇਸ ਲਈ ਹਰੇਕ ਮਾਈ ਭਾਈ ਨੂੰ ਪ੍ਰਮਾਣੀਕ ਬਿਧੀ ਅਪਨਾਉਣੀ ਚਾਹੀਦੀ ਹੈ, ਧਰਮ ਦੀ ਕਿਰਤ ਕਮਾਈ ਵਿਚ ਦੇਗ ਲਈ ਸਦਾ ਹੀ ਦੇਸੀ ਘਿਉ ਵਰਤਣਾ ਚਾਹੀਦਾ ਹੈ।

**ਆਟਾ**—ਬਾਜ਼ਾਰੀ ਆਟੇ ਦਾ ਵੀ ਘੀ ਵਰਗਾ ਹੀ ਹਾਲ ਹੈ। ਪੁਰਾਤਨ ਸਮੇਂ ਵਿਚ ਬੜੇ ਚਾਅ ਨਾਲ ਕਣਕ ਸਾਫ ਕਰਕੇ, ਧੋ ਕੇ, ਚੱਕੀ ਵਿੱਚ ਪੀਹ ਕੇ ਆਟਾ ਤਿਆਰ ਕੀਤਾ ਜਾਂਦਾ ਸੀ। ਇਹ ਕੰਮ ਕਰਨ ਵੇਲੇ ਖਾਸ ਕਰਕੇ ਗੁਰਬਾਣੀ ਦਾ ਪਾਠ ਕੀਤਾ ਜਾਂਦਾ ਸੀ ਪਰ ਹੁਣ ਅਜਿਹੀ ਸ਼ੁਭ ਭਾਵਨੀ ਤੋਂ ਅਸੀਂ ਕੋਹਾਂ ਦੂਰ ਜਾ ਰਹੇ ਹਾਂ। ਜਿਤਨੇ ਪ੍ਰੇਮ ਪਿਆਰ ਸਹਿਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਕੜਾਹ ਪ੍ਰਸ਼ਾਦ ਦੀ ਦੇਗ ਭੇਟ ਕੀਤੀ ਜਾਏ ਉਤਨੇ ਹੀ ਪ੍ਰੇਮ ਨਾਲ ਗੁਰੂ ਜੀ ਸਿੱਖ ਦੀ ਭੇਟਾ ਨੂੰ ਪ੍ਰਵਾਨ ਕਰਦੇ ਹਨ। ਕਈ ਥਾਵਾਂ ਤੇ ਦੇਗ ਲੈਣ ਵੇਲੇ ਇਹ ਵੇਖਣ ਵਿਚ ਆਉਂਦਾ ਹੈ ਕਿ ਆਟਾ ਛਾਣਿਆ ਹੋਇਆ ਨਹੀਂ ਹੁੰਦਾ ਕਿਉਂਕਿ ਉਸ ਵਿਚੋਂ ਕੋਈ ਨਾ ਕੋਈ ਮਿਲਾਵਟ ਵਾਲੀ ਚੀਜ਼ ਵਿਖਾਈ ਦਿੰਦੀ ਹੈ। ਇਹ ਵੀ ਇਕ ਵਡੀ ਘਾਟ ਹੈ। ਆਟਾ ਸਦਾ ਸਾਫ ਸੁਥਰੀ ਕਣਕ ਦਾ ਛਾਣ ਕੇ ਵਰਤਣਾ

ਯੋਗ ਹੈ। ਡਾਲਡਾ ਘੀ ਦੀ ਰੀਸ ਅਤੇ ਨਿਕੰਮਾ ਆਟਾ ਵਰਤਣਾ ਕੜਾਹ ਪ੍ਰਸ਼ਾਦ ਦੀ ਸ਼ਾਨ ਨੂੰ ਧੱਬਾ ਲਾਉਣ ਸਮਾਨ ਹੈ। ਇਸ ਤਰ੍ਹਾਂ ਦੀ ਅਣਗਹਿਲੀ ਵਾਲੇ ਨੇਮ, ਪ੍ਰੇਮੀ ਹੋਣ ਦੀ ਨਿਸ਼ਾਨੀ ਨਹੀਂ, ਸਗੋਂ ਆਪਣੇ ਆਪ ਨੂੰ ਧੋਖਾ ਦੇਣਾ ਹੈ।

2. ਅੱਜ ਕਲ੍ਹ ਆਟੇ ਦੀ ਥਾਂ ਸੂਜੀ ਵਰਤਣ ਦਾ ਰਿਵਾਜ ਪੈ ਰਿਹਾ ਹੈ। ਸੂਜੀ ਦਾ ਬਣਿਆ ਕੜਾਹ ਪ੍ਰਸ਼ਾਦ ਵੰਡਣ ਵੇਲੇ ਬੇਅਦਬੀ ਹੁੰਦੀ ਹੈ ਕਿਉਂਕਿ ਉਹ ਆਟੇ ਦੇ ਪ੍ਰਸ਼ਾਦ ਵਾਂਗ ਇਕੱਠਾ ਨਹੀਂ ਹੁੰਦਾ ਅਤੇ ਇਸ ਦੇ ਕਿਣਕੇ ਹੇਠਾਂ ਧਰਤੀ ਉਤੇ ਡਿਗਦੇ ਰਹਿੰਦੇ ਹਨ। 'ਨਿਤ ਰਸੋਈ ਤੇਰੀਐ ਘਿਉ ਮੈਦਾ ਖਾਣੁ' ਵਾਲੀ ਪੰਗਤੀ ਇਸ ਮਰਯਾਦਾ ਤੇ ਮੁਹਰ ਲਾਉਂਦੀ ਹੈ ਕਿ ਸੂਜੀ ਨਹੀਂ, ਸਗੋਂ ਮੈਦਾ (ਭਾਵ ਆਟਾ) ਹੀ ਕੜਾਹ ਪ੍ਰਸ਼ਾਦ ਦੀ ਦੇਗ ਲਈ ਵਰਤਣਾ ਯੋਗ ਹੈ। ਇਸੇ ਪ੍ਰਕਾਰ ਪਿਸਤਾ, ਬਦਾਮਾਂ ਤੇ ਮੂੰਗਫਲੀ ਦੀਆਂ ਗਿਰੀਆਂ, ਖੋਪਾਂ, ਮੇਵਾ ਆਦਿ ਪਦਾਰਥ ਕੜਾਹ ਪ੍ਰਸ਼ਾਦ ਵਿਚ ਪਾਉਣੇ ਮਰਯਾਦਾ ਦੇ ਵਿਰੁਧ ਹਨ। ਇਹ ਚੀਜ਼ਾਂ ਘਰ ਛਕਣ ਵਾਲੇ ਕੜਾਹ ਵਿੱਚ ਤਾਂ ਪਾਈਆਂ ਜਾ ਸਕਦੀਆਂ ਹਨ ਪਰ ਮਰਯਾਦਾ ਵਿਚ ਸ਼ਾਮਲ ਨਹੀਂ ਕੀਤੀਆਂ ਜਾ ਸਕਦੀਆਂ। ਸੋ ਸਤਿਗੁਰੂ ਜੀ ਦੀਆਂ ਖੁਸ਼ੀਆਂ ਪ੍ਰਾਪਤ ਕਰਨ ਲਈ ਗੁਰੂ ਘਰ ਦੀ ਦੱਸੀ ਹੋਈ ਮਰਯਾਦਾ ਤੇ ਚਲਣਾ ਹੀ ਠੀਕ ਹੈ, ਜਿਵੇਂ ਹੁਕਮ ਹੈ—

**ਗੁਰਸਿਖ ਮੀਤ ਚਲਹੁ ਗੁਰ ਚਾਲੀ ॥**
**ਜੋ ਗੁਰੁ ਕਹੈ ਸੋਈ ਭਲ ਮਾਨਹੁ,**
**ਹਰਿ ਹਰਿ ਕਥਾ ਨਿਰਾਲੀ ॥** [ਪੰਨਾ ੬੬੭

**ਖੰਡ—** ਦੇਸੀ ਖੰਡ, ਦੇਸੀ ਘੀ ਵਾਂਗ ਕਿਤੇ ਹੀ ਵੇਖਣ ਵਿਚ ਆਉਂਦੀ ਹੈ। ਹੁਣ ਤਾਂ ਚਿੱਟੀ ਖੰਡ (ਚੀਨੀ) ਹੀ ਚਲ ਰਹੀ ਹੈ ਭਾਵੇਂ ਇਸ ਦੀ ਵਰਤੋਂ ਨਾਲ ਸ਼ੂਗਰ ਦੀ ਬੀਮਾਰੀ ਵਿੱਚ ਵਾਧਾ ਹੀ ਹੋ ਰਿਹਾ ਹੈ। ਗੁੜ ਭੀ ਸ਼ੁੱਧ ਨਹੀਂ ਮਿਲਦਾ। ਚੀਨੀ ਭੀ ਕਈ ਪ੍ਰਕਾਰ ਦੇ ਮਿਸਾਲਿਆਂ ਨਾਲ ਸਾਫ਼ ਕੀਤੀ ਜਾਂਦੀ ਹੈ। ਭਾਵੇਂ ਵਰਤਮਾਨ ਸਮੇਂ ਵਿਚ ਮਿਲਾਵਟ ਤੋਂ ਰਹਿਤ ਕੋਈ ਵੀ ਵਸਤੂ ਮਿਲਣੀ ਸੰਭਵ ਨਹੀਂ ਫਿਰ ਵੀ ਕੜਾਹ ਪ੍ਰਸ਼ਾਦ ਦੀ ਮਹੱਤਤਾ ਨੂੰ ਮੁਖ ਰਖਦੇ ਹੋਏ ਜੇ ਸਾਡੀਆਂ ਧਾਰਮਿਕ ਜਥੇਬੰਦੀਆਂ ਉਚੇਚੇ ਤੌਰ

ਤੇ ਸ਼ੁੱਧ ਸਮੱਗਰੀ ਪ੍ਰਾਪਤ ਕਰਨ ਦਾ ਯਤਨ ਕਰਨ ਤਾਂ ਸੰਗਤਾਂ ਆਪਣੇ ਆਸ਼ੇ ਵਿਚ ਸਫਲ ਹੋ ਸਕਦੀਆਂ ਹਨ।

**ਨੋਟ**— ਸਿਖ ਰਹਿਤਨਾਮਿਆਂ ਵਿੱਚ ਕੜਾਹ ਪ੍ਰਸ਼ਾਦ ਲਈ ਗੁੜ ਵਰਤਣ ਦੀ ਮਨਾਹੀ ਕੀਤੀ ਗਈ ਹੈ।

**ਜਲ—** ਇਸ ਬਾਰੇ ਭਾਈ ਸਾਹਿਬ ਗੁਰਦਾਸ ਜੀ ਦੇ ਬਚਨ ਹਨ:—

**ਕੋਰੇ ਮਟ ਅਣਾਇ ਨੀਰੁ ਭਰਾਇਆ ॥**
**ਆਣਿ ਮਹਾ ਪਰਸਾਦੁ ਵੰਡਿ ਖੁਵਾਇਆ ॥**

[ਵਾਰ ੨੦-੧੦

ਭਾਈ ਸਾਹਿਬ ਜੀ ਦੇ ਸਮੇਂ ਮਿੱਟੀ ਦੇ ਬਣੇ ਹੋਏ ਮੱਟ ਹੀ ਪਾਣੀ ਰੱਖਣ ਲਈ ਵਰਤੇ ਜਾਂਦੇ ਸਨ। ਇਸ ਤੋਂ ਇਹ ਸਪਸ਼ਟ ਹੁੰਦਾ ਹੈ ਕਿ ਕੋਰੇ ਮੱਟ ਦਾ ਜਲ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਨ ਲਈ ਵਰਤਿਆ ਜਾਂਦਾ ਸੀ। ਇਹ ਰਹੁਰੀਤੀ ਦਿਲੀ ਸ਼ਰਧਾ ਤੇ ਪਵਿੱਤ੍ਰਤਾ ਦੇ ਅੰਗ ਨੂੰ ਅਪਨਾਉਣ ਦੀ ਜਾਂਚ ਸਿਖਾਉਂਦੀ ਹੈ। ਹੁਣ ਭਾਵੇਂ ਸਮੇਂ ਦੀ ਬਦਲੀ ਨਾਲ ਮੱਟਾਂ ਦੀ ਆਮ ਵਰਤੋਂ ਨਹੀਂ ਰਹੀ ਪਰ ਪਿੱਤਲ ਸਟੀਲ ਤੇ ਸਰਬਲੋਹ ਦੇ ਬਰਤਨਾਂ ਨੂੰ ਵੀ ਮਾਂਜ ਧੋ ਕੇ ਸਾਫ਼ ਜਲ ਭਰਨਾ ਸਿਖੀ ਸਿਦਕ ਦੀ ਨਿਸ਼ਾਨੀ ਹੈ।

ਘਰਾਂ ਵਿਚ ਛੋਟੇ ਛੋਟੇ ਬੱਚੇ ਪਾਣੀ ਪੀ ਕੇ ਉਨ੍ਹਾਂ ਮੱਟਾਂ ਤੇ ਘੜਿਆਂ ਵਿਚ ਹੀ ਪਾਉਂਦੇ ਰਹਿੰਦੇ ਹਨ, ਇਸ ਲਈ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਨ ਲਈ ਉਨ੍ਹਾਂ ਬਰਤਨਾਂ ਨੂੰ ਵਰਤਣਾ ਠੀਕ ਨਹੀਂ, ਨਿਰਮਲ ਜਲ ਲਿਆ ਕੇ ਵਰਤਣਾ ਅਤਿ ਜ਼ਰੂਰੀ ਹੈ।



# ਕੜਾਹ ਪ੍ਰਸ਼ਾਦ ਤਿਆਰ ਕਰਨ ਦੀ ਬਿਧੀ

ਗੁਰੂ ਦਰਬਾਰ ਵਿਚ ਕੜਾਹ ਪ੍ਰਸ਼ਾਦ ਅੰਮ੍ਰਿਤ ਸਮਾਨ ਮੰਨਿਆ ਜਾਂਦਾ ਹੈ, ਇਸ ਲਈ ਭੈ-ਭਾਵਨੀ ਸਹਿਤ, ਸਾਰੀ ਸਮਗਰੀ ਨੂੰ ਚੰਗੀ ਤਰ੍ਹਾਂ ਸੋਧਣਾ ਚਾਹੀਦਾ ਹੈ। ਅੰਮ੍ਰਿਤਧਾਰੀ ਰਹਿਤਵਾਨ ਸਿੰਘ/ਸਿੰਘਣੀ ਆਪ ਇਸ਼ਨਾਨ ਕਰ ਕੇ ਪਹਿਲਾਂ ਭਾਂਡਿਆਂ ਨੂੰ ਚੰਗੀ ਤਰ੍ਹਾਂ ਮਾਂਜ ਲਵੇ ਕਿਉਂਕਿ ਸਰਬਲੋਹ ਦੇ ਭਾਂਡੇ ਰੇਤ ਨਾਲ ਸਾਫ ਹੁੰਦੇ ਹਨ। ਅਜ ਕਲ ਸਟੀਲ ਦੇ ਬਰਤਨ ਆਮ ਹੋ ਗਏ ਹਨ ਅਤੇ ਲੋਕ ਘਰਾਂ ਵਿਚ ਲਿਸਾਪੋਲ ਨਾਲ ਸਾਫ ਕਰ ਲੈਂਦੇ ਹਨ। ਪਰ ਗੁਰੂ ਘਰ ਵਿਚ ਇਹ ਮਰਯਾਦਾ ਪ੍ਰਵਾਣਿਤ ਨਹੀਂ ਹੈ। ਸਿਖੀ ਰਹਿਤ ਮਰਯਾਦਾ (ਪ੍ਰਕਾਸ਼ਕ- ਸ਼੍ਰੋ. ਕਮੇਟੀ) ਅੰਦਰ 'ਕੜਾਹ ਪ੍ਰਸ਼ਾਦ' ਦੇ ਸਿਰਲੇਖ ਹੇਠ (ੳ) ਰਾਹੀਂ ਸਿਧਾਂਤਕ ਗਲ ਨੂੰ ਸਪਸ਼ਟ ਕੀਤਾ ਗਿਆ ਹੈ ਕਿ 'ਕੜਾਹ ਪ੍ਰਸ਼ਾਦ' ਜੋ ਵਿਧੀ ਅਨੁਸਾਰ ਤਿਆਰ ਕਰ ਕੇ ਜਾਂ ਕਰਾ ਕੇ ਲਿਆ ਜਾਵੇ, ਸੰਗਤ ਵਿਚ ਪ੍ਰਵਾਨ ਹੋਵੇਗਾ' (ਪੰਨਾ ੨੦)। ਇਸ ਲਈ ਕੜਾਹ ਪ੍ਰਸ਼ਾਦ ਤਿਆਰ ਕਰਨ ਵਾਲਾ ਰਹਿਤਵਾਨ ਅੰਮ੍ਰਿਤਧਾਰੀ ਸਿੰਘ/ਸਿੰਘਣੀ 'ਗੁਰਮੁਖਿ ਨਾਮੁ ਦਾਨੁ ਇਸਨਾਨੁ' ਦਾ ਧਾਰਨੀ ਹੋਵੇ। ਇਸ਼ਨਾਨ ਕੀਤੇ ਬਿਨਾਂ ਦੇਗ ਤਿਆਰ ਕਰਨੀ ਭਾਰੀ ਅਵੱਗਿਆ ਹੈ।

ਕੜਾਹ ਪ੍ਰਸ਼ਾਦ ਦੀ ਤਿਆਰੀ ਤੋਂ ਪਹਿਲਾਂ ਗੁਰਬਾਣੀ ਦਾ ਪਾਠ ਆਰੰਭ ਕਰ ਦੇਣਾ ਚਾਹੀਦਾ ਹੈ। ਜੇਕਰ ਗੁਰਬਾਣੀ ਕੰਠ ਨਾ ਹੋਵੇ ਤਾਂ ਗੁਰਮੰਤਰ ਜਾਂ ਮੂਲ-ਮੰਤਰ ਦਾ ਪਾਠ ਕਰਦੇ ਰਹਿਣਾ ਚਾਹੀਦਾ ਹੈ ਕਿਉਂਕਿ ਵਿਹਲੀਆਂ ਗਲਾਂ-ਗੱਪਾਂ ਨਾਲ ਸੁਰਤਿ ਦਾ ਖਿੰਡਾਉ ਬਣਿਆ ਰਹਿੰਦਾ ਹੈ ਜਿਸ ਦਾ ਪ੍ਰਭਾਵ ਸਾਰੇ ਵਾਤਾਵਰਣ ਤੇ ਪੈਂਦਾ ਹੈ। ਇਸ ਲਈ ਗਲ ਵਿਚ ਸਾਫ਼ੇ (ਕਪੜੇ) ਦਾ ਹੋਣਾ ਜ਼ਰੂਰੀ ਹੈ ਜਿਸ ਨਾਲ ਉਹ ਦੇਗ ਤਿਆਰ ਕਰਨ ਸਮੇਂ ਆਪਣਾ ਮੂੰਹ ਢੱਕ ਸਕੇ।

ਤਨਖ਼ਾਹ ਨਾਮਾ ਭਾ. ਨੰਦ ਲਾਲ ਜੀ ਅਤੇ ਗੁਰੁ ਪ੍ਰਤਾਪ

ਸੂਰਜ ਵਿਚ ਕੜਾਹ ਪ੍ਰਸ਼ਾਦ ਦੀ ਵਿਧੀ ਇਸ ਪ੍ਰਕਾਰ ਦਰਜ ਹੈ—

**ਕੜਾਹ ਕਰਨ ਕੀ ਬਿਧਿ ਸੁਨ ਲੀਜੈ॥**
**ਤੀਨ ਭਾਗ ਕੋ ਸਮਸਰ ਕੀਜੈ॥**
**ਲੇਪਨ ਆਗੇ ਬਹੁਕਰ ਦੀਜੈ॥**
**ਮਾਂਜਨ ਕਰਿ ਭਾਜਨ ਧੋਵੀਜੈ॥**
**ਕਰਿ ਇਸ਼ਨਾਨ ਪਵਿੱਤ੍ਰ ਹ੍ਵੈ ਬਹੈ॥**
**ਵਾਹਿਗੁਰੂ ਬਿਨ ਅਵਰ ਨ ਕਹੈ॥**
**ਕਰਿ ਤਿਆਰ ਚੌਕੀ ਪਰ ਧਰੈ॥**
**ਚਾਰ ਓਰ ਕੀਰਤਨ ਬਹਿ ਕਰੈ॥**

.... ...

**ਪਾਵਨ ਤਨ ਪਾਵਨ ਕਰਿ ਥਾਨ॥**
**ਘ੍ਰਿਤ ਮੈਦਾ ਲੈ ਖੰਡ ਸਮਾਨ॥**
**ਕਰਿ ਕੜਾਹੁ ਜਪੁ ਪਾਠ ਸੁ ਠਾਨੇ॥**
**ਗੁਰ ਪ੍ਰਸਾਦਿ ਅਰਦਾਸ ਬਖਾਨੇ॥**

**[ਗੁਰਪ੍ਰਤਾਪ ਸੂਰਜ ਰੁਤ ੩, ਅਧਿਆਇ ੫੦**

ਘਿਉ, ਆਟਾ ਤੇ ਖੰਡ ਇਹ ਤਿੰਨੇ ਵਸਤਾਂ ਬਰਾਬਰ ਵਜ਼ਨ ਦੀਆਂ ਹੋਣੀਆਂ ਚਾਹੀਦੀਆਂ ਹਨ। ਚੌਥੀ ਵਸਤ (ਜਲ) ਚਾਰ ਗੁਣਾ ਹੋਣਾ ਚਾਹੀਦਾ ਹੈ। ਚੁੱਲ੍ਹੇ ਜਾਂ ਅੰਗੀਠੀ ਨੂੰ ਚੰਗੀ ਤਰ੍ਹਾਂ ਭਖਾ ਕੇ ਸਭ ਤੋਂ ਪਹਿਲਾਂ ਚਾਸ ਤਿਆਰ ਕਰਨੀ ਚਾਹੀਦੀ ਹੈ। ਚਾਸ ਨੂੰ ਤਿਆਰ ਕਰ ਕੇ ਚੰਗੀ ਤਰ੍ਹਾਂ ਪੁਣ ਲੈਣਾ ਚਾਹੀਦਾ ਹੈ। ਫਿਰ ਮਾਂਜ ਕੇ ਸ਼ੁੱਧ ਕੀਤੀ ਹੋਈ ਕੜਾਹੀ ਨੂੰ ਚੁੱਲ੍ਹੇ ਤੇ ਰੱਖ ਕੇ ਉਸ ਵਿਚ ਘੀ ਪਾਉਣਾ ਚਾਹੀਦਾ ਹੈ। ਇਹ ਯਾਦ ਰਖੋ ਕਿ ਕੜਾਹੀ ਵਿਚ ਪਾਣੀ ਦਾ ਇਕ ਤੁਪਕਾ ਵੀ ਨਹੀਂ ਹੋਣਾ ਚਾਹੀਦਾ ਕਿਉਂਕਿ ਇਸ ਨਾਲ ਘੀ ਗਰਮ ਹੋਣ ਤੇ ਉਸ ਚੋਂ ਛਿੱਟਾਂ ਉਡਦੀਆਂ ਹਨ। ਕੱਚੇ ਘੀ ਵਿਚ ਆਟਾ ਨਹੀਂ ਪਾਉਣਾ ਚਾਹੀਦਾ। ਜਦੋਂ ਘੀ ਚੰਗੀ ਤਰ੍ਹਾਂ ਗਰਮ ਹੋ ਜਾਵੇ ਤਾਂ ਆਟਾ ਪਾਉਣਾ ਉਚਿਤ ਹੈ। ਫਿਰ ਖੌਂਚੇ ਨਾਲ ਹੌਲੀ ਹੌਲੀ ਹਿਲਾਉਂਦੇ ਰਹਿਣਾ ਚਾਹੀਦਾ ਹੈ। ਬਹੁਤ ਤੇਜ਼ ਅੱਗ ਨਾ ਹੋਵੇ ਜਿਸ ਦੇ ਤਾਅ ਨਾਲ ਸਾਰਾ ਆਟਾ ਹੀ ਸੜ ਜਾਵੇ, ਧਿਆਨ ਰਖਣਾ ਹੈ। ਆਟਾ ਚੰਗੀ ਤਰ੍ਹਾਂ ਭੁੱਜ ਜਾਣ ਤੇ ਜੇ ਉਸ ਨੂੰ ਹੇਠਾਂ ਉਤਾਰ ਕੇ ਠੰਡੇ

ਜਲ ਦਾ ਛੱਟਾ ਦੇ ਕੇ ਵੇਖ ਲਿਆ ਜਾਵੇ ਤਾਂ ਚੰਗਾ ਰਹਿੰਦਾ ਹੈ। ਉਸ ਵਿਚ ਪਹਿਲਾਂ ਤਿਆਰ ਕੀਤੀ ਹੋਈ ਚਾਸ ਪਾਉਣ ਤੇ ਘਿਉ ਦੀਆਂ ਗਰਮ ਛਿੱਟਾਂ ਸਰੀਰ ਤੇ ਆ ਪੈਂਦੀਆਂ ਹਨ। ਇਸ ਲਈ ਇਸ ਗਲ ਦਾ ਵੀ ਖਾਸ ਧਿਆਨ ਰੱਖਣਾ ਚਾਹੀਦਾ ਹੈ ਕਿ ਛੋਟੇ ਬੱਚੇ ਨਜ਼ਦੀਕ ਨਾ ਹੋਣ। ਆਟੇ ਵਿਚ ਚਾਸ ਪਾ ਕੇ ਫਿਰ ਜ਼ਰਾ ਤੇਜ਼ੀ ਨਾਲ ਖੌਂਚੇ ਨਾਲ ਹਿਲਾਉਣਾ ਚਾਹੀਦਾ ਹੈ ਤਾਂ ਜੋ ਆਟੇ ਦੇ ਖਿੱਟੇ (ਪਿੰਨ) ਨਾ ਬਣ ਜਾਣ।

ਠੀਕ ਤਿਆਰ ਹੋਏ ਕੜਾਹ ਪ੍ਰਸ਼ਾਦ ਦੀ ਇਹ ਨਿਸ਼ਾਨੀ ਹੁੰਦੀ ਹੈ ਕਿ ਉਹ ਕੜਾਹੀ ਜਾਂ ਖੌਂਚੇ ਨਾਲ ਨਹੀਂ ਲਗਦਾ। ਭਾਵ ਆਟਾ ਜਾਂ ਮਿੱਠਾ ਚਮੁੱਟਿਆ ਹੋਇਆ ਨਹੀਂ ਹੁੰਦਾ, ਸਗੋਂ ਖੌਂਚਾ ਫੇਰਨ ਨਾਲ ਘੁਮਿਆਰ ਦੇ ਚੱਕ ਵਾਂਗ ਫਿਰਨ ਲਗ ਜਾਂਦਾ ਹੈ। ਪੇਸ਼ਾ-ਵਰ ਅਤੇ ਬੇ-ਅੰਮ੍ਰਿਤੇ ਹਲਵਾਈਆਂ ਪਾਸੋਂ ਦੇਗ ਤਿਅਰ ਕਰਵਾਉਣੀ ਢਿੱਲੜਪੁਣੇ ਮਨਮਤੀਏ ਅਤੇ ਸੁੱਚੀ ਗੁਰਮਤਿ ਮਰਯਾਦ ਤੋਂ ਬੇਮੁਖ ਹੋਣ ਦੀ ਪ੍ਰਤੱਖ ਨਿਸ਼ਾਨੀ ਹੈ। ਭਾ. ਦੇਸਾ ਸਿੰਘ ਜੀ ਲਿਖਦੇ ਹਨ:-

**ਉਤਮ ਕੁਲ ਜਿਨ ਜਨਮਹਿ ਪਾਯੋ,**
**ਮਦਰਾ ਮਾਸ ਨ ਕਬਹੂੰ ਖਾਯੋ,**
**ਤਿਨੀ ਤੇ ਸੁਚਿ ਦੇਗ ਕਰਾਵੈ ॥**
**ਅਵਰਿ ਨ ਕੋਊ ਬੜਨੋ ਪਾਵੈ॥ [ਰਹਿਤਨਾਮਾ ਭਾ. ਦੇਸਾ ਸਿੰਘ**

ਰਹਿਤਨਾਮਾ ਭਾ. ਚੋਪਾ ਸਿੰਘ ਜੀ ਵਿਚ ਅੰਕਿਤ ਹੈ ਕਿ 'ਲੰਗਰ ਵਿੱਚ ਨਾ ਗੋਹਾ ਬਾਲੇ ਨਾ (ਗੋਹੇ ਦਾ) ਚੌਂਕਾ ਦੇਵੇ।' ਇਸ ਬਾਰੇ ਭਾ. ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਸੁਧਾਕਰ ਦੇ ਪੰਨਾ 466 ਉਤੇ ਇਕ ਫੁਟ ਨੋਟ ਦਿਤਾ ਹੈ ਕਿ- 'ਗੋਹੇ ਦੀ ਸੁਆਹ ਉਡ ਕੇ ਦੇਗ਼ ਵਿਚ ਪੈਣ ਦਾ ਡਰ ਹੁੰਦਾ ਹੈ।' ਇਸ ਲਈ ਗੋਹਾ ਵਰਤਣ ਦੀ ਮੰਨਾਹੀ ਕੀਤੀ ਗਈ ਹੈ।

ਬ੍ਰਾਹਮਣ ਲੋਕ ਪੋਚਾ ਦਿੰਦੇ ਹਨ। ਪਰ ਗੁਰੂ ਸਾਹਿਬ ਨੇ 'ਗੋਬਿਰ ਤਰਣੁ ਨ ਜਾਈ' ਦਾ ਸੰਕੇਤ ਦਿਤਾ ਹੈ। ਕਚੀ ਥਾਂ ਤੇ ਮਿੱਟੀ ਦਾ ਪੋਚਾ ਵੀ ਦਿਤਾ ਜਾ ਸਕਦਾ ਹੈ ਤਾਂ ਜੋ ਮਿਟੀ ਜਾਂ ਰੇਤ ਉਡ ਕੇ ਪਰਸ਼ਾਦ ਵਿਚ ਨਾ ਪਵੇ। ਇਸ ਲਈ ਗੋਹਾ ਬਾਲਣਾ ਠੀਕ

ਨਹੀਂ। ਕੇਵਲ ਗੋਹਾ ਹੀ ਨਹੀਂ, ਬਾਕੀ ਵੀ ਅਜਿਹਾ ਬਾਲਣ ਜਿਸ ਨਾਲ ਸੁਆਹ ਉਡਦੀ ਹੋਵੇ, ਬਾਲਣਾ ਯੋਗ ਨਹੀਂ ਹੈ।

ਅਜ ਕਲ ਰਸੋਈ ਦਾ ਬਹੁਤਾ ਕੰਮ ਸਟੋਵਾਂ, ਹੀਟਰਾਂ ਜਾਂ ਗੈਸਾਂ ਤੇ ਹੀ ਹੁੰਦਾ ਹੈ ਪ੍ਰੰਤੂ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਨ ਲਈ ਇਨ੍ਹਾਂ ਦੀ ਵਰਤੋਂ ਕਰਨ ਤੋਂ ਸੰਕੋਚ ਹੀ ਕਰਨਾ ਚਾਹੀਦਾ ਹੈ ਕਿਉਂਕਿ ਕਈ ਵਾਰੀ ਮਿੱਟੀ ਦੇ ਤੇਲ ਜਾਂ ਗੈਸ ਦਾ ਅਸਰ ਪ੍ਰਸ਼ਾਦ ਦੇ ਜ਼ਾਇਕੇ ਨੂੰ ਵਿਗਾੜਨ ਦਾ ਕਾਰਨ ਬਣ ਜਾਂਦਾ ਹੈ। ਇਸ ਲਈ ਚੁਲ੍ਹੇ ਵਿਚ ਜਾਂ ਕੋਲਿਆਂ ਦੀ ਅੰਗੀਠੀ ਭਖਾ ਕੇ ਇਹ ਕਾਰਜ ਕਰਨਾ ਚਾਹੀਦਾ ਹੈ।

ਕਈ ਵਿਅਕਤੀ, ਕੜਾਹ ਪ੍ਰਸ਼ਾਦ ਦੀ ਰਸਦ ਨੂੰ ਤੋਲਣਾ ਠੀਕ ਨਹੀਂ ਸਮਝਦੇ ਪਰ ਇਹ ਇਕ ਪ੍ਰਕਾਰ ਦਾ ਭਰਮ ਹੀ ਹੈ। ਕਈ ਥਾਵਾਂ ਤੇ ਬਿਨਾਂ ਤੋਲੇ ਹੀ ਆਪਣੇ ਅੰਦਾਜ਼ੇ ਨਾਲ ਦੇਗ ਤਿਆਰ ਕੀਤੀ ਜਾਂਦੀ ਹੈ। ਜੇ ਅਭਿਆਸ ਪੱਕਾ ਹੋਵੇ ਤਾਂ ਠੀਕ ਹੈ ਪਰ ਕਈ ਵਾਰੀ ਅਣਸਿਖੇ ਬੰਦਿਆਂ ਪਾਸੋਂ ਲੇਵੀ ਵਾਂਗ ਪਤਲਾ ਪ੍ਰਸ਼ਾਦ ਬਣ ਜਾਂਦਾ ਹੈ, ਕਿਤੇ ਸਖ਼ਤ ਅਤੇ ਕਿਤੇ ਘਿਉ ਬਾਹਰ ਡੁਲ੍ਹਦਾ ਰਹਿੰਦਾ ਹੈ। ਜੇ ਤਿੰਨੇ ਵਸਤਾਂ ਬਰਾਬਰ ਹੋਣ ਅਤੇ ਚਾਰ ਹਿਸੇ ਪਾਣੀ ਹੋਵੇ, ਚਾਸ ਅਤੇ ਆਟੇ ਦੀ ਗਰਮਾਈ ਇਕੋ ਜਿਹੀ ਹੋਵੇ, ਫਿਰ ਕੜਾਹ ਪ੍ਰਸ਼ਾਦ ਦੀ ਸੁੰਦਰਤਾ ਅਤੇ ਸੁਆਦ ਵਿਚ ਰਤਾ ਭਰ ਵੀ ਫ਼ਰਕ ਨਹੀਂ ਪੈਂਦਾ। ਹਾਂ, ਕੜਾਹ ਪ੍ਰਸ਼ਾਦ ਤੋਲ ਕੇ ਸੰਗਤਾਂ ਨੂੰ ਵੇਚਣਾ ਭਾਰੀ ਨਿਰਾਦਰੀ ਹੈ। ਸ਼ੁਕਰ ਹੈ ਕਿ ਗੁਰਦੁਆਰਿਆਂ ਦੇ ਪ੍ਰਬੰਧਕਾਂ ਨੂੰ ਸੋਝੀ ਆ ਗਈ ਹੈ ਅਤੇ ਤੋਲਣ ਵਾਲੀ ਕੁਰੀਤੀ ਦੂਰ ਹੋ ਗਈ ਹੈ। ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਹੋ ਜਾਣ ਉਪਰੰਤ ਪਰਾਤ ਵਿਚ ਪਾ ਕੇ, ਉਪਰੋਂ ਸਫੈਦ ਕਪੜੇ* ਨਾਲ ਢੱਕ ਕੇ ਗੁਰੂ-



*ਕਪੜੇ ਨਾਲ ਦੇਗ ਨੂੰ ਢੱਕਣ ਸਮੇਂ ਅਤੇ ਦੇਗ ਗੁਰੂ ਜੀ ਦੀ ਹਜ਼ੂਰੀ ਵਿਚ ਲੈ ਜਾਣ ਤੇ ਰੱਖਣ ਸਮੇਂ ਇਹ ਖਾਸ ਖਿਆਲ ਰਖਣਾ ਜ਼ਰੂਰੀ ਹੈ ਕਿ ਉਹ ਕਪੜਾ (ਰੁਮਾਲ) ਦੇਗ ਦੇ ਘਿਓ ਨਾਲ ਲਿਬੜ ਨਾ ਜਾਵੇ। ਗੁਰੂ ਜੀ ਦੀ ਹਜ਼ੂਰੀ ਵਿਚ ਥਿੰਦੇ ਘਿਉ ਤੇ ਮਿਠੇ ਨਾਲ ਲਿਬੜੇ ਹੋਏ ਰੁਮਾਲ ਦੇਗ ਨੂੰ ਢੱਕ ਕੇ ਲੈ ਜਾਣਾ ਸ਼ੋਭਾ ਨਹੀਂ ਦੇਂਦਾ ਕਿਉਂਕਿ ਕਈ ਵਾਰ ਰੁਮਾਲ ਤੇ ਮੱਖੀਆਂ ਬੈਠੀਆਂ ਹੁੰਦੀਆਂ ਹਨ। ਅਜ ਕਲ ਪਰਾਤ ਦੇ ਮਾਪ ਅਨੁਸਾਰ ਸੀਖਾਂ ਜਾਂ ਫਟੀਆਂ ਦਾ ਚੋਖਟਾ ਰਖ ਕੇ ਉਸ ਉਤੇ ਰੁਮਾਲ ਪਾ ਦਿਤਾ ਜਾਂਦਾ ਹੈ। ਇਸ ਤਰ੍ਹਾਂ ਰੁਮਾਲ ਥੰਧਿਆਈ ਤੋਂ ਬਚਿਆ ਰਹਿੰਦਾ ਹੈ।

ਹਜ਼ੂਰੀ ਵਿਚ ਚੌਕੀ ਜਾਂ ਸਟੂਲ ਉਤੇ ਰੱਖੀ ਜਾਵੇ ਅਤੇ ਗੁਰਬਾਣੀ ਦਾ ਅਖੰਡ ਕੀਰਤਨ ਪਿਆਰ ਸਹਿਤ ਕੀਤਾ ਜਾਵੇ। ਭਾਈ ਸਾਹਿਬ ਗੁਰਦਾਸ ਜੀ ਨੇ ਕੜਾਹ ਪ੍ਰਸ਼ਾਦ ਨੂੰ 'ਮਹਾਂ ਪ੍ਰਸ਼ਾਦ'* ਅਤੇ 'ਪੰਚਾਮ੍ਰਿਤ' ਦੇ ਨਾਵਾਂ ਨਾਲ ਸਤਿਕਾਰਿਆ ਹੈ। ਇਸ ਲਈ ਹਰੇਕ ਗੁਰਸਿਖ ਮਾਈ ਭਾਈ ਨੂੰ ਆਪ ਦੇਗ਼ ਦਾ ਅਦਬ-ਅਦਾਬ ਕਰਨਾ ਅਤੇ ਦੂਜਿਆਂ ਨੂੰ ਵੀ ਅਜਿਹਾ ਉਪਦੇਸ਼ ਦੇਣਾ ਚਾਹੀਦਾ ਹੈ।

ਆਮ ਤੌਰ ਤੇ ਲੱਡੂ, ਜਲੇਬੀ, ਬੂੰਦੀ, ਬਰਫ਼ੀ ਆਦਿ ਵਸਤਾਂ ਸਿਗਰਟ ਬੀੜੀ ਪੀਣ ਵਾਲੇ ਹਲਵਾਈ ਹੀ ਤਿਆਰ ਕਰਦੇ ਹਨ। ਜੇ ਸਿਖ ਹਲਵਾਈ ਹਨ ਤਾਂ ਕਈਆਂ ਨੇ ਨੌਕਰ ਅਜਿਹੇ ਰੱਖੇ ਹੋਏ ਹੁੰਦੇ ਹਨ ਜੋ ਉਪਰੋਕਤ ਵਸਤਾਂ ਤਿਆਰ ਕਰਨ ਸਮੇਂ ਵੀ ਤਮਾਕੂ ਦਾ ਸੇਵਨ ਕਰਦੇ ਰਹਿੰਦੇ ਹਨ। ਇਸ ਲਈ ਇਸ ਤਰ੍ਹਾਂ ਦੀਆਂ ਚੀਜ਼ਾਂ ਨੂੰ ਪ੍ਰਸ਼ਾਦ ਦਾ ਨਾਮ ਦੇਣਾ ਮਨਮਤਿ ਹੈ। ਇਹ ਸਭ ਜੀਭ ਦੇ ਚਸਕੇ ਅਰਥਾਤ ਮਾਇਆ ਧਾਰੀਆਂ ਦੇ ਚੋਚਲੇ ਹਨ। ਹਾਂ, ਸਿੱਖ ਧਰਮ ਵਿਚ ਪਤਾਸਿਆਂ ਦਾ ਪ੍ਰਸ਼ਾਦ ਵੰਡਣ ਦੀ ਰਹੁਰੀਤੀ ਪ੍ਰਚੱਲਤ ਹੈ, ਉਹ ਇਸ ਲਈ ਕਿਉਂਕਿ ਪਤਾਸੇ ਅੰਮ੍ਰਿਤ ਸੰਚਾਰ ਸਮੇਂ ਵੀ ਵਰਤੇ ਜਾਂਦੇ ਹਨ। ਯਾਦ ਰਖੋ ਕਿ ਪਤਾਸੇ ਵੀ ਆਮ ਦੁਕਾਨਾਂ ਤੋਂ ਖ਼ਰੀਦਣੇ ਠੀਕ ਨਹੀਂ, ਵਿਸ਼ੇਸ਼ ਤੌਰ ਤੇ ਕੋਈ ਪ੍ਰਬੰਧ ਕਰਨਾ ਚਾਹੀਦਾ ਹੈ। ਅਫ਼ਸੋਸ ਦੀ ਗਲ ਹੈ ਕਿ ਸਿੱਖ ਜਥੇਬੰਦੀਆਂ ਇਸ ਪਾਸੇ ਕੋਈ ਠੋਸ ਉਪਰਾਲਾ ਨਹੀਂ ਕਰ ਰਹੀਆਂ, ਸਭ ਚੁਪ ਸਾਧੀ ਬੈਠੀਆਂ ਹਨ।**



---

*ਨਿਹੰਗ ਸਿੰਘ ਭੰਗ ਦੀ ਸਰਦਾਈ ਨੂੰ 'ਸ਼ਹੀਦੀ ਦੇਗ' ਦਾ ਨਾਮ ਦਿੰਦੇ ਹਨ। ਅਸਲ ਵਿਚ ਪੰਜਾਂ ਪਿਆਰਿਆਂ ਦਾ 'ਕੜਾਹ ਪ੍ਰਸ਼ਾਦ' 'ਸ਼ਹੀਦੀ ਦੇਗ' ਹੈ ਕਿਉਂਕਿ ਪੰਜਾਂ ਨੇ ਆਪਣਾ ਸੀਸ ਗੁਰੂ ਤੋਂ ਕੁਰਬਾਨ ਕੀਤਾ। ਇਸੇ ਤਰ੍ਹਾਂ, 'ਕੜਾਹ ਪ੍ਰਸ਼ਾਦ' ਅਸਲੀ ਨਾਉਂ ਹੈ ਪਰ ਜਗਤ ਦੇ ਅਵਿਚਾਰੀ ਲੋਕਾਂ ਨੇ ਮਾਸ ਦਾ ਨਾਉਂ 'ਮਹਾਂ ਪ੍ਰਸ਼ਾਦ' ਰਖ ਦਿਤਾ ਹੈ ਜੋ ਪ੍ਰਸ਼ਾਦ ਦਾ ਨਿਰਾਦਰ ਕਰਨ ਤੁਲ ਹੈ।

**ਸੁਣਨ ਵਿਚ ਆਇਆ ਹੈ ਕਿ ਬਿਬੇਕੀ ਜੱਥੇ ਵੀ ਕਈ ਵਾਰੀ ਗੁਰਮਤਿ ਮਰਯਾਦਾ ਵਲੋਂ ਅੱਖਾਂ ਬੰਦ ਕਰ ਕੇ ਬਾਜ਼ਾਰੀ ਪਤਾਸੇ ਅੰਮ੍ਰਿਤ ਸੰਚਾਰ ਲਈ ਵਰਤ ਲੈਂਦੇ ਹਨ। ਜੇਕਰ ਇਹ ਗਲ ਸਹੀ ਹੈ ਤਾਂ ਐਸਾ ਕਰਨਾ ਅਯੋਗ ਹੈ। ਜੇ ਇਸ ਕੰਮ ਲਈ ਅੰਮ੍ਰਿਤਧਾਰੀ ਸਿੰਘਾਂ ਦੀਆਂ ਦੋ ਦੁਕਾਨਾਂ ਵੀ ਖੁਲ੍ਹ ਜਾਣ ਤਾਂ ਸਮੂੰਹ ਗੁਰਦੁਆਰਿਆਂ ਤੇ ਸਿਖ ਜਥੇਬੰਦੀਆਂ ਨੂੰ ਸਵੱਛ ਪਤਾਸੇ ਮਿਲ ਸਕਦੇ ਹਨ। ਜ਼ਰਾ ਸੋਚੋ ਕਿ ਇਹ ਕੰਮ ਗੁਰਦੁਆਰਾ ਪ੍ਰਬੰਧਕ ਕਮੇਟੀਆਂ ਨਹੀਂ ਕਰਦੀਆਂ ਤਾਂ ਹੋਰ ਕੌਣ ਕਰੇਗਾ?

# ਕੜਾਹ ਪ੍ਰਸ਼ਾਦ ਦੀ ਦੇਗ ਲਿਆਉਣੀ

ਜਦੋਂ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਹੋ ਜਾਏ, ਉਸ ਨੂੰ ਉਥੇ ਹੀ ਠੰਡਾ ਕਰਕੇ ਪਰਾਤ ਵਿਚ ਪਾ ਕੇ ਕਪੜੇ ਨਾਲ ਢੱਕ ਕੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਸਨਮੁੱਖ ਸਾਫ਼ ਸੁਥਰੀ ਧੋਤੀ ਹੋਈ ਚੌਕੀ ਉਪਰ ਰੱਖਣਾ ਚਾਹੀਦਾ ਹੈ। ਗੁਰੂ ਬਾਬਾ ਜੀ ਦੇ ਰੁਮਾਲਿਆਂ ਉਪਰ ਚੌਕੀ ਨਹੀਂ ਟਿਕਾਣੀ ਚਾਹੀਦੀ। ਜੇ ਗੁਰੂ ਮਹਾਰਾਜ ਜੀ ਦੇ ਅੱਗੇ ਥਾਂ ਤੰਗ ਹੋਵੇ ਤਾਂ ਕੜਾਹ ਪ੍ਰਸ਼ਾਦ ਦੀ ਦੇਗ ਇਕ ਕੋਨੇ ਵਿਚ ਸਟੂਲ ਉਤੇ ਰੱਖ ਦੇਣੀ ਯੋਗ ਹੈ। ਕੜਾਹ ਪ੍ਰਸ਼ਾਦ ਦੇ ਨਾਲ ਅਰਦਾਸ ਭੇਟ (ਟੱਕਾ ਜਾਂ ਪੰਜ ਪੈਸੇ ਆਦਿ) ਰਖਣਾ ਭੀ ਪੁਰਾਤਨ ਮਰਯਾਦਾ ਹੈ ਜਿਵੇਂ ਰਹਿਤਨਾਮੇ ਵਿਚ ਅੰਕਿਤ ਹੈ:-

**ਜਥਾ ਸਕਤਿ ਅਰਦਾਸ ਭੀ ਦੇਵੈ ॥**
**ਖਾਲੀ ਹਾਥ ਨ ਕਬਹੁ ਸੇਵੈ ॥**



ਅਜ ਕਲ੍ਹ ਇਹ ਗਲ ਆਮ ਵੇਖਣ ਵਿਚ ਆਉਂਦੀ ਹੈ ਕਿ ਕਈ ਸਮਾਗਮਾਂ ਤੇ ਜਿਸ ਕੜਾਹੀ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕੀਤੀ ਜਾਂਦੀ ਹੈ ਉਹੋ ਕੜਾਹੀ ਉਸੇ ਤਰ੍ਹਾਂ ਖੌਂਚੇ ਸਮੇਤ ਰੁਮਾਲ ਢਕ ਕੇ ਗੁਰੂ ਦਰਬਾਰ ਵਿਚ ਇਕ ਚੋਕੀ ਜਾਂ ਇੱਟਾਂ ਉਤੇ ਰੱਖ ਦਿੱਤੀ ਜਾਂਦੀ ਹੈ। ਇਹ ਪਰਪਾਟੀ ਪੁਰਾਣੀ ਨਹੀਂ, ਹੁਣੇ ਹੁਣੇ ਹੀਂ ਸਰਬਲੋਹੀ ਬਿਬੇਕੀ ਅਤੇ ਨਿਹੰਗ ਸਿੰਘਾਂ ਸਜਣਾਂ ਦੀ ਆਪਣੀ ਕਾਢ ਹੈ। ਕੜਾਹ ਪ੍ਰਸ਼ਾਦ ਦੀ ਦੇਗ ਸਰਬੋਹ ਦੀ ਕੜਾਹੀ ਵਿਚ ਤਿਆਰ ਕਰਨੀ ਚੰਗੀ ਗਲ ਹੈ। ਇਕ ਤਾਂ ਇਹ ਪੁਰਾਤਨ ਰੀਤੀ ਹੈ, ਦੂਜਾ ਵੈਦਿਕ ਪੱਖੋਂ ਸਰਬਲੋਹ ਦੇ ਬਰਤਨਾਂ ਵਿਚ ਬਣਾਈ ਹੋਈ ਚੀਜ਼ ਬਲਦਾਇਕ ਔਸ਼ਧੀ ਦਾ ਕੰਮ ਵੀ ਦਿੰਦੀ ਹੈ, ਪਰ ਉਸੇ ਕੜਾਹੀ ਵਿਚ ਪ੍ਰਸ਼ਾਦ ਲਿਆ ਕੇ ਗੁਰੂ ਮਹਾਰਾਜ ਅੱਗੇ ਰਖਣਾ ਅਜੋਕੇ ਸਮਾਜਿਕ ਵਾਤਾਵਰਨ ਅਤੇ ਅਸੂਲਾਂ ਦੇ ਅਨੁਕੂਲ ਨਹੀਂ। ਕਈ ਵਾਰ ਵੇਖਣ ਵਿਚ ਆਉਂਦਾ ਹੈ ਕਿ ਕੜਾਹੀ ਦੀ ਕਾਲਖ ਹੱਥਾਂ

ਤੇ ਕਪੜਿਆਂ ਨੂੰ ਲਗ ਜਾਂਦੀ ਹੈ ਕਿਉਂਕਿ ਕਾਲਖ ਦਾ ਸੁਭਾਵ ਦੂਜੇ ਨੂੰ ਕਾਲਾ ਕਰ ਦੇਣਾ ਹੈ—

**ਬਾਸਨ ਕਾਰੋ ਪਰਸੀਐ, ਤਉ ਕਛੁ ਲਾਗੈ ਦਾਗੁ॥**

[ਪੰਨਾ ੧੩੭੧

ਜੇ ਇਸ ਬੰਨੇ ਸਿੰਘਾਂ ਨੇ ਧਿਆਨ ਨਾ ਦਿਤਾ ਤਾਂ ਕੁਝ ਵਰ੍ਹਿਆਂ ਮਗਰੋਂ ਇਹ ਕੁਰੀਤੀ ਵੀ ਧਾਰਮਿਕ ਰਹੁਰੀਤੀ ਦਾ ਰੂਪ ਧਾਰਨ ਕਰ ਜਾਵੇਗੀ। ਸੋ, ਦੇਗ ਸਜਾਉਣ ਉਪ੍ਰੰਤ ਕੜਾਹ ਪ੍ਰਸ਼ਾਦ ਕਿਸੇ ਪਰਾਤ ਜਾਂ ਵਡੇ ਸੁੰਦਰ ਥਾਲ ਵਿਚ ਪਰੋਸ ਕੇ ਕਪੜੇ ਨਾਲ ਢਕ ਕੇ ਗੁਰੂ ਦਰਬਾਰ ਵਿਚ ਲਿਆਉਣੀ ਸੋਭਦੀ ਹੈ। ਜੇ ਸਰਬਲੋਹ ਦੇ ਬਰਤਨ ਵਿਚ ਹੀ ਲਿਆਉਣੀ ਹੋਵੇ ਤਾਂ ਸਰਬਲੋਹ ਦੀ ਪਰਾਤ ਰਖੀ ਜਾ ਸਕਦੀ ਹੈ, ਪਰ ਕੜਾਹੀ* ਰਖਣੀ ਠੀਕ ਨਹੀਂ ਹੈ।

ਇਸ ਪ੍ਰਕਾਰ ਦੀ ਇਕ ਹੋਰ ਕੁਰੀਤੀ, ਕਈ ਥਾਵਾਂ ਤੇ ਵੇਖਣ ਵਿਚ ਆਉਂਦੀ ਹੈ। ਉਹ ਇਹ ਕਿ ਕੜਾਹ ਪ੍ਰਸ਼ਾਦ ਵਾਲੀ ਕੜ੍ਹਾਹੀ ਨੂੰ ਗੁਰੂ ਦਰਬਾਰ ਵਿਚ ਲਿਆਉਣ ਸਮੇਂ ਅੱਗੇ ਅੱਗੇ ਪਾਣੀ ਦਾ ਛਿੜਕਾਓ ਕੀਤਾ ਜਾਂਦਾ ਹੈ। ਇਸ ਤੋਂ ਇਲਾਵਾ ਕਈ ਪ੍ਰੇਮੀ ਅੱਗੋਂ ਉਠ ਕੇ ਦੇਗ ਨੂੰ ਮਥਾ ਵੀ ਟੇਕਦੇ ਹਨ। ਧਰਮ-ਕਰਮ ਨਾਲ ਪ੍ਰੀਤ ਪਾਉਣੀ ਗੁਰਸਿਖਾਂ ਦਾ ਫਰਜ਼ ਹੈ ਪਰ ਭਰਮ-ਕਰਮਾਂ ਨਾਲੋਂ ਪਿਆਰ ਹਟਾਉਣਾ ਜਾਂ ਪਰੇ ਹਟਣਾ ਹੀ ਗੁਰੂ ਜੀ ਦੀ ਆਗਿਆ ਦਾ ਪਾਲਣ ਕਰਨਾ ਹੈ। ਪਾਣੀ ਦੇ ਛਿੜਕਾਉਣ ਨਾਲ ਸਗੋਂ ਪੈਰ ਮਿਟੀ ਨਾਲ ਭਰ ਜਾਂਦੇ ਹਨ ਅਤੇ ਗੁਰੂ ਦਰਬਾਰ ਵਿਚ ਉਸੇ ਤਰ੍ਹਾਂ ਗੰਦੇ ਪੈਰਾਂ ਨਾਲ ਜਾਣਾ ਠੀਕ ਨਹੀਂ ਹੁੰਦਾ। ਜਨਮ ਸਾਖੀਆਂ ਵਿਚ ਇਹ ਵਰਣਨ ਆਉਂਦਾ ਹੈ ਕਿ 'ਜਿਤਨੀ ਧਰਤੀ ਉਤਨਾ ਚੌਕਾ।' ਫਿਰ ਗੁਰਬਾਣੀ ਦੇ ਵਿਅੰਗਮਈ ਵਾਕ 'ਕਹੁ ਪੰਡਿਤ, ਸੂਚਾ ਕਵਨ ਥਾਉ ॥ ਜਹ ਬੈਸਿ ਹਉ ਭੋਜਨ ਖਾਉ' ਸਾਡੀ

---

*ਕੀ ਜਿਸ ਕੁੰਨੀ ਜਾਂ ਪਤੀਲੇ ਵਿਚ ਸਾਗ ਜਾਂ ਹੋਰ ਸਬਜ਼ੀ ਤਿਆਰ ਕੀਤੀ ਜਾਂਦੀ ਹੈ, ਉਹ ਕਦੇ ਕਿਸੇ ਮਹਿਮਾਨ ਅਗੇ ਰਖੀ ਜਾਂਦੀ ਹੈ? ਸੋ, ਇਸ ਤਰ੍ਹਾਂ ਦੀ ਕਿਰਿਆ ਓਪਰੀ ਜਿਹੀ ਲਗਦੀ ਹੈ। ਕੜਾਹ ਪ੍ਰਸ਼ਾਦ ਵਾਲੀ ਪਰਾਤ ਕੀਰਤਨੀ ਸਿੰਘਾਂ ਦੇ ਨੇੜੇ ਵੀ ਨਹੀਂ ਰਖਣੀ ਚਾਹੀਦੀ ਕਿਉਂਕਿ ਕਈ ਵਾਰੀ ਜੋੜੀ ਵਾਲਾ ਆਟਾ ਉਛਲ ਕੇ ਪਰਾਤ ਤੇ ਜਾ ਪੈਂਦਾ ਹੈ ਜਾਂ ਬੋਲਣ ਸਮੇਂ ਥੁੱਕ ਪੈਣ ਦਾ ਵੀ ਭਰਮ ਬਣਿਆ ਰਹਿੰਦਾ ਹੈ।

ਅਗਵਾਈ ਕਰਦੇ ਹੋਏ ਅਜਿਹੇ ਭਰਮਾਂ 'ਚੋਂ ਕੱਢਦੇ ਹਨ। ਸੋ, ਦੇਖਾ-ਦੇਖੀ ਅਜਿਹੀਆਂ ਗੱਲਾਂ ਪ੍ਰਚਲਤ ਹੋ ਜਾਂਦੀਆਂ ਹਨ ਜਿਨ੍ਹਾਂ ਨੂੰ ਬਾਅਦ ਵਿਚ ਹਟਾਉਣਾ ਔਖਾ ਹੁੰਦਾ ਹੈ। ਅਸਲ ਵਿਚ ਇਹ ਸਭ ਬ੍ਰਾਹਮਣਵਾਦੀ ਵਿਚਾਰਾਂ ਦਾ ਪ੍ਰਛਾਵਾਂ ਹੈ।

ਸਰਦੀਆਂ ਵਿਚ ਕਈ ਘਰਾਂ ਤੇ ਗੁਰਦੁਆਰਿਆਂ ਵਿਚ ਵੇਖਣ ਵਿਚ ਆਇਆ ਹੈ ਕਿ ਕੜਾਹ ਪ੍ਰਸ਼ਾਦ ਵਾਲੀ ਕੜਾਹੀ ਦੇ ਹੇਠਾਂ ਇਕ ਛੋਟੀ ਜਿਹੀ ਅੰਗੀਠੀ ਰੱਖ ਦਿਤੀ ਜਾਂਦੀ ਹੈ ਤਾਂ ਜੋ ਦੇਗ ਗਰਮ ਰਹੇ। ਇਸੇ ਤਰ੍ਹਾਂ ਗਰਮੀਆਂ ਦੇ ਮੌਸਮ ਵਿਚ ਪਖੇ ਲਾਕੇ ਦੇਗ ਨੂੰ ਠੰਡਾ ਕੀਤਾ ਜਾਂਦਾ ਹੈ। ਪਰ ਸਰਦੀਆਂ ਵਿਚ ਜੇ ਕੜਾਹ ਪ੍ਰਸ਼ਾਦ ਦੀ ਦੇਗ ਨੂੰ ਪਰਾਤ ਵਿਚ ਪਾ ਕੇ ਉਪਰੋਂ ਚੰਗੀ ਤਰ੍ਹਾਂ ਰੁਮਾਲੇ ਨਾਲ ਢੱਕ ਕੇ ਉਪਰ ਥਾਲ ਆਦਿ ਦੇ ਦਿੱਤਾ ਜਾਵੇ ਤਾਂ ਦੋ ਤਿੰਨ ਘੰਟੇ ਦੇਗ ਠੰਡੀ ਨਹੀਂ ਹੁੰਦੀ, ਗਰਮ ਹੀ ਰਹਿੰਦੀ ਹੈ। ਗਰਮੀਆਂ ਵਿਚ ਕੜਾਹ ਪ੍ਰਸ਼ਾਦ ਦੀ ਦੇਗ ਜਿਥੇ ਤਿਆਰ ਕੀਤੀ ਜਾਏ ਉਥੇ ਹੀ ਠੰਡੀ ਕਰ ਕੇ ਲਿਆਉਣੀ ਚਾਹੀਦੀ ਹੈ ਕਿਉਂਕਿ ਸੰਗਤ ਵਿਚ ਠੰਡਾ ਕਰਨ ਵਾਲੀ ਕਿਰਿਆ ਰਾਗੀ ਸਿੰਘਾਂ ਤੇ ਸ੍ਰੋਤਿਆਂ ਦੀ ਬਿਰਤੀ ਨੂੰ ਉਖੇੜਨ ਦਾ ਕਾਰਨ ਬਣਦੀ ਹੈ। "ਰਾਜਾਨ ਰਾਜ ਭਾਨਾਨ ਭਾਨ" ਦੇ ਉਚੇ ਦਰਬਾਰ ਵਿਚ ਜੁੜੀਆਂ ਹੋਈਆਂ ਸੰਗਤਾਂ ਦੀ ਬ੍ਰਿਤੀ ਉਖੇੜਨੀ ਕੀ ਨਿਰਾਦਰੀ ਅਤੇ ਪਾਪ ਕਰਨ ਤੁਲ ਨਹੀਂ?

ਦੇਗ ਸਤਿਕਾਰ ਨਾਲ ਲਿਆਉਣੀ ਤੇ ਪ੍ਰੇਮ ਪਿਆਰ ਨਾਲ ਗੁਰਦੇਵ ਜੀ ਦੇ ਅੱਗੇ ਰੱਖਣੀ ਗੁਰਸਿਖੀ ਦੀ ਨਿਸ਼ਾਨੀ ਹੈ ਪਰ ਇਹ ਸਭ ਕੁਝ ਤਾਂ ਹੀ ਸਫਲ ਹੈ ਜੇ ਪਿਛੇ ਦੱਸੀ ਗੁਰਮਤਿ ਵਿੱਧੀ ਅਨੁਸਾਰ ਦੇਗ ਤਿਆਰ ਕੀਤੀ ਜਾਵੇ।

'ਗੁਰਬਾਣੀ ਪਾਠ ਦਰਸ਼ਨ' ਦੇ ਪੰਨਾ 162 ਉਤੇ 'ਕੜਾਹ ਪ੍ਰਸ਼ਾਦ ਮਹਾਰਾਜ ਦੇ ਹਜ਼ੂਰ' ਦੇ ਸਿਰਲੇਖ ਹੇਠਾਂ ਲਿਖਿਆ ਹੈ 'ਫਿਰ ਸਤਿਗੁਰੂ ਸ੍ਰੀ ਗੁਰੂ ਗਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਦੇਗ ਲੈ ਜਾਣ ਸਮੇਂ ਰਸਤੇ ਵਿਚ ਅਗੇ ਜਲ ਛਿੜਕਦੇ ਜਾਣਾ। ਇਸ ਤੋਂ ਇਲਾਵਾ ਸੌ ਸਾਖੀ ਮੁਕਤ ਮਾਰਗ ਆਦਿ ਗਰੰਥਾਂ ਵਿਚ ਜੋ ਜੁਗਤੀ ਦਸੀ ਹੈ, ਉਸ ਨੂੰ ਸੰਖੇਪ ਵਿਚ ਦਰਸਾਇਆ ਹੈ। ਅਰਦਾਸਿ ਦੇ ਵਕਤ ਪ੍ਰਸਾਦਿ ਤੇ ਰੁਮਾਲਾ ਪਾ ਦੇਣਾ ਚਾਹੀਦਾ ਹੈ। ਜੇਕਰ

ਅਰਦਾਸ ਤੋਂ ਪਹਿਲਾਂ ਗਰਮ ਹੋਣ ਦੇ ਕਾਰਨ ਠੰਢਾ ਕਰਨ ਵਾਸਤੇ ਲਾਹਿਆ ਹੋਵੇ, ਹੇਠ ਲਿਖੇ ਸ਼ਬਦ ਪੜ੍ਹ ਲੈਣੇ ਚਾਹੀਦੇ ਹਨ—

1) ੧ਓ ਤੋਂ ਨਾਨਕ ਹੋਸੀ ਭੀ ਸਚੁ॥ ਵਾਹਿਗੁਰੂ॥
2) ੧ਓ ਸਤਿਗੁਰ ਪ੍ਰਸਾਦਿ॥ ਸ੍ਰੀ ਵਾਹਿਗੁਰੂ ਜੀ ਕੀ ਫਤਹ॥
ਜਾਪੁ॥ ਸਿਰੀ ਮੁਖ ਵਾਕ ਪਾਤਿਸ਼ਾਹੀ ੧੦॥
ਛਪੈ ਛੰਦ ਤ੍ਵ ਪ੍ਰਸਾਦਿ॥
'ਚਕ੍ਰ ਚਿਹਨ' ਤੋਂ ਕਰਮ ਨਾਮ ਬਰਨਤ ਸੁਮਤਿ॥੧॥ ਤੱਕ।
3) ਸਾਰਾ ਅਨੰਦ ਸਾਹਿਬ ੪0 ਪਉੜੀਆਂ।
4) ਮੁੰਦਾਵਣੀ ਮਹਲਾ ੫। ਸਲੋਕ ਮ: ੫। ਤੇਰਾ ਕੀਤਾ ਜਾਤੋ ਨਾਹੀ।
5) ਚਾਚਰੀ ਛੰਦ। ਤ੍ਵ ਪ੍ਰਸਾਦਿ। 'ਗੋਬਿੰਦੇ' ਤੋਂ 'ਅਕਾਮੇ' ਤਕ। ੯੫।
6) ਭੁਜੰਗ ਪ੍ਰਯਾਤ ਛੰਦ। ਨਮਸਤੁਲ ਪ੍ਰਣਾਮੇ ਤੋਂ ਅਭੰਗੀ ਬਿਭੂਤੇ ਤਕ, 1999।
7) ਸਲੋਕ 'ਪਵਣੁ ਗੁਰੂ ਪਾਣੀ ਪਿਤਾ' ਤੋਂ 'ਕੇਤੀ ਛੁਟੀ ਨਾਲਿ' ਤਕ ਪੜਕੇ ਵਾਹਿਗੁਰੂ ਜੀ ਕਾ ਖਾਲਸਾ, ਵਾਹਿਗੁਰੂ ਜੀ ਕੀ ਫਤਹ ਬੁਲਾਕੇ ਮੱਥਾ ਟੇਕਣਾ।

ਇਸ ਤਰੀਕੇ ਨਾਲ ਤਿੰਨ ਵਾਰ ਪਾਠ ਕਰੋ, ਦਸਵੇਂ ਪਾਤਿਸ਼ਾਹ ਜੀ ਨੇ ਸੌ ਸਾਖੀ ਵਿਚ ਲਿਖਿਆ ਹੈ। ਜੇ ਇਸ ਤਰੀਕੇ ਨਾਲ ਤਿੰਨ ਵਾਰ ਪਾਠ ਕੀਤਾ ਜਾਵੇ ਤੇ ਰਹਿਤਵਾਨ ਪੰਜ ਸਿੰਘ ਮਹਾਰਾਜ ਦੀ ਹਜ਼ੂਰੀ ਵਿਚ ਅਰਦਾਸ ਕਰਨ। ਉਸ ਦੀਆਂ ਸਾਰੀਆਂ ਕਾਮਨਾਵਾਂ ਪੂਰੀਆ ਹੋ ਜਾਣਗੀਆਂ ਤੇ ਕਠਨ ਤੋਂ ਕਠਨ ਕਾਰਜ ਜੋ ਅਟਕਿਆ ਹੋਵੇ ਉਹ ਵੀ ਸਿਧ ਹੋ ਜਾਵੇਗਾ।"

ਕੜਾਹ ਪ੍ਰਸ਼ਾਦ ਬਾਰੇ ਇਕ ਹੋਰ ਨਵੀਂ ਗਲ ਭਾਈ ਸਾਹਿਬ ਵੀਰ ਸਿੰਘ ਜੀ ਨੇ ਇਕ ਪ੍ਰੇਮੀ ਨੂੰ 17.5.1916 ਦੀ ਲਿਖੀ ਪਤ੍ਰਿਕਾ ਰਾਹੀਂ ਇਸ ਤਰ੍ਹਾਂ ਪ੍ਰੇਰਨਾ ਦਿਤੀ ਸੀ—

'ਪਰਸ਼ਾਦ ਪ੍ਰੇਮ ਨਾਲ ਆਪ ਬਣਾਓ। ਪਾਣੀ ਦੀ ਥਾਂ ਥੋੜਾ ਦੁੱਧ

ਪਾਓ ਤੇ ਤਿਆਰ ਕਰ ਕੇ ਸਤਿਗੁਰੂ ਦੇ ਅਗੇ ਭੇਟਾ ਕਰੋ। ਪਿਆਰ ਨਾਲ ਅਰਦਾਸ ਕਰੋ। ਆਖੋ ਧੰਨ ਕਲਗੀਆਂ ਵਾਲਾ ਪ੍ਰੀਤਮ, ਚੋਜੀ ਪਿਆਰਾ, ਅਰਸ਼ਾਂ ਦਾ ਵਾਲੀ ਸਾਡਾ ਬਾਪੂ ਜੀ ਸ਼ੁਕਰ ਸ਼ੁਕਰ ਕਰੋ ਬੁਲੇ ਲੁਟੋ।'

ਖਾਲਸਾ ਜੀ ! ਰਹਿਤਨਾਮਿਆਂ ਵਿਚ ਉਪਰੋਕਤ ਗਲਾਂ ਦਾ ਕੋਈ ਜ਼ਿਕਰ ਨਹੀਂ। ਜੱਥਿਆਂ ਦੀ ਆਪੋ ਆਪਣੀ ਮਰਯਾਦਾ ਹੈ। ਸਮੂਹ ਮਰਯਾਦਾ ਦਾ ਪੰਥਕ ਪੱਧਰ ਤੇ ਏਕੀਕਰਨ ਹੋਣਾ ਚਾਹੀਦਾ ਹੈ। ਵਿਅਕਤੀਗਤ ਪ੍ਰਚਲਤ ਕੋਈ ਵੀ ਮਰਯਾਦਾ ਪੰਥਕ ਮਰਯਾਦਾ ਦਾ ਅੰਗ ਨਹੀਂ ਮੰਨੀ ਜਾ ਸਕਦੀ। ਵਰਤਮਾਨ ਦਸ਼ਾ ਵੇਖਕੇ ਇਉਂ ਪ੍ਰਤੀਤ ਹੁੰਦਾ ਹੈ ਕਿ ਪੰਥਕ ਆਗੂ ਆਪਣੀਆਂ ਪਦਵੀਆਂ ਦੇ ਮਾਣ ਵਿਚ ਮੁੱਗਧ ਹੋਏ ਸੁਤੇ ਪਏ ਹਨ, ਇਸ ਬੰਨੇ ਕੋਈ ਉਦਮ ਨਹੀਂ ਕਰ ਰਹੇ।

ਜੇ ਆਗੂ ਅਜੇਹੇ ਹਨ ਤਾਂ ਸਾਧਸੰਗਤਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਆਪ ਗੁਰੂ ਦੀ ਕਿਰਪਾ ਸਦਕਾ ਉਦਮ ਕਰਕੇ ਪਰਿਵਰਤਨ ਲਿਆਉਣ। ਗੁਰੂ ਆਸ਼ੇ ਨੂੰ ਪ੍ਰਮੁੱਖਤਾ ਦੇਣ ਲਈ ਮੈਦਾਨ ਵਿਚ ਨਿਤਰਣ।





# ਅਰਦਾਸਿ ਸਮੇਂ ਕੀ ਆਖੀਏ? ਭੋਗ ਲਾਉ ਜਾਂ ਪਰਵਾਨ ਕਰੋ

ਸ਼ਰਧਾ ਤੇ ਭਾਵਨੀ ਸਹਿਤ ਜੋ ਪਦਾਰਥ ਆਪਣੇ ਗੁਰਦੇਵ ਜੀ ਨੂੰ ਭੇਟਾ ਕੀਤਾ ਜਾਂਦਾ ਹੈ, ਉਸਨੂੰ ਪਰਸ਼ਾਦ ਆਖਿਆ ਜਾਂਦਾ ਹੈ ਪਰਸ਼ਾਦ ਤੋਂ ਪਹਿਲਾਂ ਉਸ ਪਦਾਰਥ ਦਾ ਨਾਂ ਲਇਆ ਜਾਂਦਾ ਹੈ ਭਾਵੇਂ ਉਹ ਸੁਕਾ ਹੋਵੇ ਜਾਂ ਖੁਸ਼ਕ ਮੇਵਾ, ਤਾਜ਼ਾ ਫਲ ਜਾਂ ਮਿਠਿਆਈ ਬਰਫੀ, ਬੂੰਦੀ ਪਤਾਸੇ ਆਦਿ ਹੋਣ। ਪਰ ਆਟਾ, ਘੀ, ਖੰਡ ਤਿੰਨੋ ਇਕ ਵਜ਼ਨ ਦੇ ਲੈ ਕੇ ਸਰਬਲੋਹ ਦੀ ਕੜਾਹੀ ਵਿਚ ਗੁਰਬਾਣੀ ਦਾ ਪਾਠ ਕਰਕੇ ਗੁਰਮਤਿ ਬਿਧੀ ਅਨੁਸਾਰ ਜੋ ਪਰਸ਼ਾਦ ਤਿਆਰ ਕੀਤਾ ਜਾਵੇ, ਉਹ 'ਕੜਾਹ-ਪ੍ਰਸ਼ਾਦ, ਪੰਚਾਮ੍ਰਿਤ ਜਾਂ 'ਪ੍ਰਸ਼ਾਦ' ਸਦਾਉਂਦਾ ਹੈ।

ਇਸ ਮਰਯਾਦਾ ਤੋਂ ਸਾਰਾ ਸਿਖ ਜਗਤ ਭਲੀ ਪ੍ਰਕਾਰ ਜਾਣੂ ਹੈ ਕਿ ਗੁਰੂ ਦਰਬਾਰ ਵਿਚ ਕੀਰਤਨ ਕਥਾ ਦੀ ਸਮਾਪਤੀ ਮਗਰੋਂ ਆਨੰਦ ਸਾਹਿਬ ਦੀਆਂ ਪਹਿਲੀਆਂ ਪੰਜ ਪਉੜੀਆਂ ਅਤੇ ਇਕ ਅੰਤਲੀ ਭਾਵ ਛੇ ਪਉੜੀਆਂ* ਦਾ ਪਾਠ ਜਾਂ ਕੀਰਤਨ ਕਰਨ ਮਗਰੋਂ ਦੀਵਾਨ ਦੀ ਸਮਾਪਤੀ ਵਾਲਾ ਸਲੋਕ 'ਪਵਣੁ ਗੁਰੂ ਪਾਣੀ ਪਿਤਾ........' ਪੜ੍ਹ ਕੇ ਖੜੇ ਹੋ ਕੇ 'ਤੂ ਠਾਕੁਰ ਤੁਮ ਪਹਿ ਅਰਦਾਸਿ' ਬੇਨਤੀ ਕਰਨ ਉਪ੍ਰੰਤ ਪ੍ਰਮਾਣੀਕ ਅਰਦਾਸਿ ਕੀਤੀ ਜਾਂਦੀ ਹੈ। ਅਰਦਾਸਿ ਦੀ ਸਮਾਪਤੀ ਤੋਂ ਪਹਿਲਾਂ ਅਰਦਾਸੀਆ ਸਿੰਘ ਜੋ ਕੜਾਹ ਪ੍ਰਸਾਦ ਜਾਂ ਹੋਰ ਪ੍ਰਸ਼ਾਦ ਹਜ਼ੂਰੀ ਵਿਚ ਭੇਟਾ ਹੋਵੇ,

---

*ਬਰਫੀ, ਲਡੂ ਆਦਿ ਪਰਸ਼ਾਦ ਵੇਲੇ ਅਨੰਦ ਸਾਹਿਬ ਦੀਆਂ ਛੇ ਪਉੜੀਆਂ ਦਾ ਪਾਠ ਕਰਨ ਦੀ ਕੋਈ ਮਰਯਾਦ ਨਹੀਂ। ਇਸ ਤੋਂ ਹੀ ਅਨੁਮਾਨ ਲਾਉ ਕਿ ਕੜਾਹ ਪ੍ਰਸ਼ਾਦ ਦੀ ਕਿਤਨੀ ਮਹੱਤਤਾ ਹੈ। ਸਿਖ ਰਹਿਤ ਮਰਯਾਦ (ਸ੍ਰੋ. ਕਮੇਟੀ) ਅਨੁਸਾਰ ਇਕ ਵਾਰੀ ਅਨੰਦ ਸਾਹਿਬ ਦਾ ਪਾਠ ਹੋ ਚੁਕਣ ਮਗਰੋਂ ਜੋ ਫਿਰ ਕੜਾਹ ਪ੍ਰਸ਼ਾਦ ਦੀ ਦੇਗ ਆ ਜਾਵੇ ਤਾਂ ਅਨੰਦ ਦਾ ਪਾਠ ਮੁੜ ਨਹੀਂ ਕਰਨਾ, ਕ੍ਰਿਪਾਨ ਭੇਟ ਕਰਨੀ ਹੀ ਕਾਫੀ ਹੈ। (ਸ) ਕੜਾਹ ਪ੍ਰਸ਼ਾਦ ਭੇਟਾ ਕਰਨ ਵੇਲੇ ਘਟ ਤੋਂ ਘਟ ਇਕ ਟੱਕਾ ਨਗਦ ਅਰਦਾਸਿ ਦੀ ਹੋਵੇ।

ਇਓਂ ਅਰਦਾਸਿ (ਬੇਨਤੀ) ਕਰਦਾ ਹੈ:-

ਸਚੇ ਪਾਤਿਸ਼ਾਹ ਜੀਓ !

ਆਪ ਜੀ ਦੀਆਂ ਬਖਸ਼ੀਆਂ ਹੋਈਆਂ ਦਾਤਾਂ ਵਿਚੋਂ ਸਾਧ ਸੰਗਤ ਤੇ ਟਹਿਲੀਆਂ ਵਲੋਂ ਪਾਵਨ ਕੜਾਹ ਪ੍ਰਸ਼ਾਦ ਦੀ ਦੇਗ ਹਾਜ਼ਰ ਹੈ, ਆਪ ਜੀ ਦੇ ਦਰ ਤੇ ਪਰਵਾਨ ਹੋਵੇ, ਪਰਵਾਨ ਹੋਇਆ ਪ੍ਰਸਾਦ ਸਾਧ ਸੰਗਤ ਦੀ ਰਸਨੀ ਲਾਇਕ ਹੋਵੇ। ਸੁਖ ਹੋਵੇ ਨਾਮ ਚਿਤ ਆਵੇ, ਨਾਨਕ ਨਾਮ ਚੜਦੀਕਲਾ ਤੇਰੇ ਭਾਣੇ ਸਰਬਤ ਕਾ ਭਲਾ।'

ਦਮਦਮੀ ਟਕਸਾਲ ਵਾਲਿਆਂ ਨੇ ਗੁਰਬਾਣੀ ਪਾਠ ਦਰਸ਼ਨ ਵਿਚ ਕੋਈ ਇਤਿਹਾਸਕ ਪ੍ਰਮਾਣ ਨਹੀਂ ਦਿਤਾ ਪਰ ਉਨ੍ਹਾਂ ਨੇ ਆਪਣੇ ਜਥੇ ਦੀ ਮਰਯਾਦਾ ਨੂੰ ਜਿਸ ਢੰਗ ਨਾਲ ਅਪਨਾਇਆ ਹੈ, ਉਸ ਦਾ ਵਰਣਨ ਇਓਂ ਕੀਤਾ ਹੈ—

'ਅਖੀਰ ਨੂੰ ਸਿੰਘਾਂ ਨੇ ਰਲ ਕੇ ਸ੍ਰੀ ਅਕਾਲ ਤਖਤ ਸਾਹਿਬ ਤੇ ਅਰਦਾਸਾ ਕੀਤਾ ਤੇ ਸ੍ਰੀ ਹਰਿਮੰਦਰ ਸਾਹਿਬ ਹਰਿ ਕੀ ਪਉੜੀ ਵਿਚ ਚਿੱਠੀਆਂ ਲਿਖ ਕੇ ਪਾਈਆਂ ਸਾਰੀਆਂ ਡੁਬ ਗਈਆਂ। ਕਾਫੀ ਦੇਰ ਬਾਅਦ ਇਕ ਚਿਠੀ ਨਿਕਲੀ ਜਿਸ ਵਿਚ ਲਿਖਿਆ ਸੀ ਕਿ ਜਿਸ ਵਕਤ ਅਰਦਾਸ ਕਰਦੇ ਹੋਏ ਕਹੋ 'ਆਪ ਜੀ ਨੂੰ ਭੋਗ ਲਗੇ' ਉਸ ਵਕਤ ਹੀ ਕ੍ਰਿਪਾਨ ਭੇਟ ਕਰੋ। ਤਾਂ ਸਭ ਦੀ ਤਸੱਲੀ ਹੋ ਗਈ। ਭੋਗ ਲਵਾਉਣ ਲਗਿਆਂ ਸਾਰਾ ਰੁਮਾਲਾ ਦੇਗ ਤੋਂ ਨਹੀਂ ਲਾਹੁਣਾ ਚਾਹੀਦਾ।' (ਗੁਰਬਾਣੀ ਪਾਠ ਦਰਸ਼ਨ -ਪੰਨਾ ੧੯੫)

ਬਾਕੀ ਡੇਰਿਆਂ ਤੇ ਵੀ ਭੋਗ ਲਗੇ, ਲਾਉ ਅਖਰ ਹੀ ਵਰਤੇ ਜਾਂਦੇ ਹਨ।

ਇਸ ਬਾਰੇ ਦੂਜੀ ਰਾਏ ਇਹ ਹੈ ਕਿ ਪੁਰਾਤਨ ਸਮੇਂ ਵਿਚ 'ਕੜਾਹ ਪ੍ਰਸ਼ਾਦ ਦੀ ਦੇਗ ਪਰਵਾਨ ਕਰੋ' ਨਹੀਂ ਸੀ ਆਖਿਆ ਜਾਂਦਾ, ਸਗੋਂ ਇਹ ਬੇਨਤੀ ਕੀਤੀ ਜਾਂਦੀ ਸੀ ਕਿ 'ਕੜਾਹ ਪ੍ਰਸ਼ਾਦ ਆਪ ਦੇ ਦਰ ਤੇ ਹਾਜ਼ਰ ਹੈ, ਆਪ ਭੋਗ ਲਾਉ, ਸੀਤ ਪ੍ਰਸ਼ਾਦ ਸਾਧ ਸੰਗਤ ਵਿਚ ਵਰਤੇ ਜਾਂ ਸਾਧ ਸੰਗਤ ਦੀ ਰਸਨੀ ਲਾਇਕ ਹੋਵੇ।' ਇਸ ਦੀ ਪ੍ਰੋੜਤਾ ਲਈ ਹੇਠ ਲਿਖੀ ਪੰਗਤੀ ਵੀ ਪੜ੍ਹੀ ਜਾਂਦੀ ਹੈ—

**ਅਨਿਕ ਪ੍ਰਕਾਰ ਭੋਜਨ ਬਹੁ ਕੀਏ, ਬਹੁ ਬਿੰਜਨ ਮਿਸਟਾਏ॥**
**ਕਰੀ ਪਾਕਸਾਲ ਸੋਚ ਪਵਿਤ੍ਰਾ, ਹੁਣਿ ਲਾਵਹੁ ਭੋਗੁ ਹਰਿ ਰਾਏ॥**

[ਪੰਨਾ ੧੨੬੬

ਜਿਥੋਂ ਤਕ 'ਭੋਗ' ਸ਼ਬਦ ਦੀ ਥਾਂ ਤੇ 'ਪ੍ਰਵਾਨ' ਸ਼ਬਦ ਦੇ ਪ੍ਰਚਲਤ ਹੋਣ ਦਾ ਸਬੰਧ ਹੈ, ਉਸ ਦਾ ਮੁੱਖ ਕਾਰਨ ਭੋਲੇ ਭਾਲੇ ਲੋਕਾਂ ਨੂੰ ਡੇਰੇਦਾਰਾਂ ਸਾਧਾਂ ਸੰਤਾਂ ਦੀ ਜੂਠ ਖਾਣ ਤੋਂ ਹਟਾਉਣ ਦਾ ਹੈ। 'ਸੀਤ ਪ੍ਰਸ਼ਾਦ' ਦੇ ਅਰਥ ਹੀ 'ਜੂਠਾ ਪ੍ਰਸ਼ਾਦ' ਹਨ ਅਤੇ 'ਭੋਗ' ਦੇ ਅਰਥ 'ਭੋਗਣਾ, ਖਾਣਾ ਹਨ। ਇਨ੍ਹਾਂ ਦੀ ਅਯੋਗ ਵਰਤੋਂ ਸੰਤਾਂ ਦੇ ਡੇਰਿਆਂ ਤੇ ਹੁੰਦੀ ਰਹੀ ਤੇ ਹੁਣ ਵੀ ਕਈ ਥਾਵਾਂ ਤੇ ਵੇਖਣ ਵਿਚ ਆਉਂਦੀ ਹੈ। ਸੰਤਾਂ ਸਾਧਾਂ ਦੇ ਸਿਖ ਸੇਵਕ ਇਹ ਆਖਦੇ ਸੁਣੀਂਦੇ ਹਨ—'ਮਹਾਰਾਜ ਬਾਬਾ ਜੀ ? ਤੁਸੀਂ ਪਹਿਲਾਂ ਆਪ ਭੋਗ ਲਾਉ ਫਿਰ ਸਾਨੂੰ ਆਪਣਾ ਸੀਤ ਪ੍ਰਸ਼ਾਦ ਦਿਉ।' ਕਈ ਵਾਰੀ ਉਸ ਸੀਤ ਪ੍ਰਸ਼ਾਦ ਨੂੰ ਹੋਰ ਪਰਸ਼ਾਦ ਵਿਚ ਰਲਾਕੇ ਮਲੋ ਮਲੀ ਅਪਣਾ ਜੂਠਾ ਖੁਆ ਦਿੰਦੇ ਹਨ। ਜਦੋਂ ਅੰਮ੍ਰਿਤਧਾਰੀ ਸਿੰਘਾਂ ਨੂੰ ਇਸ ਕੁਕ੍ਰਿਤ ਕਰਮ ਦਾ ਪਤਾ ਲਗਾ ਤਾਂ ਉਨ੍ਹਾਂ ਨੇ ਇਸ ਦੀ ਵਿਰੋਧਤਾ ਕੀਤੀ। ਜਦੋਂ ਲੋਕਾਂ ਨੂੰ ਇਹ ਪਤਾ ਲਗਾ ਕਿ 'ਸੀਤ' ਦੇ ਅਰਥ ਜੂਠਾ ਹੁੰਦੇ ਹਨ ਤਾਂ ਡੰਮੀ ਸਾਧਾਂ ਅਤੇ ਆਪੇ ਬਣ ਬੈਠੇ ਗੁਰੂਆਂ ਨੇ ਇਹ ਪ੍ਰਚਾਰ ਕਰਕੇ ਭੁਲੇਖਾ ਪਾ ਦਿਤਾ ਕਿ 'ਸੀਤ' ਦੇ ਅਰਥ 'ਜੂਠਾ' ਨਹੀਂ, 'ਸੀਤਲ' ਹੁੰਦੇ ਹਨ। ਇਸ ਲਈ 'ਸੀਤ' ਦੇ ਥਾਂ ਅਰਦਾਸ ਵਿਚ 'ਸੀਤਲ ਪ੍ਰਸਾਦ' ਅਖਰ ਆਖਣੇ ਸ਼ੁਰੂ ਕਰ ਦਿਤੇ ਗਏ।



ਇਸ ਵਿਚ ਸੰਦੇਹ ਨਹੀਂ ਕਿ ਪ੍ਰਾਚੀਨ ਕਾਲ ਵਿਚ 'ਭੋਗ' ਸ਼ਬਦ ਦੀ ਬਹੁਤ ਵਰਤੋਂ ਸੀ। ਭਾਈ ਗੁਰਦਾਸ ਜੀ ਨੇ ਆਪਣੀਆਂ ਰਚਿਤ ਵਾਰਾਂ ਵਿਚ ੩੯ ਵਾਰ ਇਸ ਸ਼ਬਦ ਨੂੰ ਵਰਤਿਆ ਹੈ ਪਰ ਕੜਾਹ ਪ੍ਰਸ਼ਾਦ ਬਾਰੇ ਭੋਗ ਸ਼ਬਦ ਦੀ ਵਰਤੋਂ ਕਿਤੇ ਵੀ ਨਹੀਂ ਕੀਤੀ। ਭਗਤ ਧੰਨੇ ਵਾਲੀ ਸਾਖੀ ਵਿਚ ਵੀ ਭੋਗ ਚੜਾਵੈ ਸਬਦ ਹੈ, ਭੋਗ ਲਗਾਉ ਜਾਂ ਲਗਾਵੋ' ਸ਼ਬਦ ਨਹੀਂ—

**ਠਾਕਰ ਨੋ ਨ੍ਹਾਵਾਲ ਕੈ, ਛਾਹਿ ਰੋਟੀ ਲੈ ਭੋਗ ਚੜਾਵੈ।**
**ਹਥ ਜੋੜ ਮਿੰਨਤ ਕਰੈ, ਪੈਰੀਂ ਪੈ ਪੈ ਬਹੁਤ ਮਨਾਵੈ।**
**ਹਉਂ ਭੀ ਮੂੰਹ ਨ ਜੁਠਾਲਸਾਂ, ਤੂੰ ਰੁਠਾ ਮੈਂ ਕਿਹੁ ਨ ਸੁਖਾਵੈ।**
**ਗੋਸਾਈ ਪਰਤੱਖ ਹੋਇ, ਰੋਟੀ ਖਾਹਿ ਛਾਹਿ ਮੁਹਿ ਲਾਵੈ।**
**ਭੋਲਾ ਭਾਉ ਗੋਬਿੰਦ ਮਿਲਾਵੈ।** [ਵਾਰ ਮ ੧੦-੧੩

ਸੋ, ਇਹ ਸਾਖੀ ਵੀ ਚੰਚਲਤਾਈ ਦਾ ਤਿਆਗ, ਦ੍ਰਿੜ ਵਿਸ਼ਵਾਸ

ਅਤੇ 'ਭੋਲੇ ਭਾਇ ਮਿਲੈ ਰਘੁ ਰਾਇਆ' ਦੀ ਸੂਚਕ ਹੈ। ਆਸਾ ਰਾਗ ਵਿਚ ਗੁਰੂ ਅਰਜਨ ਦੇਵ ਜੀ ਨੇ ਹੇਠ ਲਿਖੀ ਪੰਗਤੀ ਰਾਹੀਂ 'ਭੋਗ' ਦੇ ਭਰਮ ਨੂੰ ਤੋੜ ਦਿਤਾ ਹੈ—

**ਆਠ ਪਹਰ ਉਦਕ ਇਸਨਾਨੀ॥**
**ਸਦ ਹੀ ਭੋਗੁ ਲਗਾਇ ਸੁਗਿਆਨੀ॥** [ਪੰਨਾ ੩੯੩

ਭਾਵ ਸਾਡਾ ਸਾਲਗ੍ਰਾਮ (ਵਾਹਿਗੁਰੂ) ਸਭ ਦੇ ਹਿਰਦੇ ਵਿਚ ਬੈਠਾ ਅੱਠੇ ਪਹਿਰ ਜਲ ਵਿਚ ਇਸ਼ਨਾਨ ਕਰਦਾ ਹੈ ਅਤੇ ਸਦਾ ਹੀ ਭੋਗ ਲਾਉਂਦਾ ਰਹਿੰਦਾ ਹੈ ਭਾਵ ਪਦਾਰਥ ਛਕਦਾ ਰਹਿੰਦਾ ਹੈ। ਸ਼ਬਦਾਰਥੀ ਵਿਦਵਾਨਾਂ ਨੇ ਤਾਂ ਸਪਸ਼ਟ ਲਿਖਿਆ ਹੈ ਕਿ 'ਉਤਮ ਗਿਆਨੀ ਭੁਲੜ ਪੁਜਾਰੀਆਂ ਵਾਕਰ ਮੂਰਤੀ ਪੂਜਾ ਵਿਚ ਨਹੀਂ ਪੈਂਦਾ।'

'ਅਨਿਕ ਪ੍ਰਕਾਰ ਭੋਜਨ ਬਹੁ ਕੀਏ' ਵਾਲੀਆਂ ਪੰਗਤੀਆਂ ਦਾ ਵੀ ਕੜਾਹ ਪ੍ਰਸ਼ਾਦ ਨਾਲ ਕੋਈ ਸੰਬੰਧ ਨਹੀਂ ਕਿਉਂਕਿ ਉਸ ਸਮੇਂ ਗੁਰੂ ਦਰਬਾਰ ਵਿਚ ਕੇਵਲ ਕੜਾਹ ਪ੍ਰਸ਼ਾਦ ਹੀ ਭੇਟ ਕੀਤਾ ਜਾਂਦਾ ਹੈ, ਅਨਿਕ ਪ੍ਰਕਾਰ ਦੇ ਖੱਟ ਮਿੱਠੇ, ਸਲੂਣੇ ਭੋਜਨ ਨਹੀਂ ਰਖੇ ਹੋਏ ਹੁੰਦੇ। ਪਾਕਸਾਲ ਦੇ ਅਰਥ ਰਸੋਈ ਹਨ, ਦਸੋ ਉਥੇ ਕਿਹੜੀ ਰਸੋਈ ਹੁੰਦੀ ਹੈ ਜਿਥੇ ਗੁਰੂ ਸਾਹਿਬ ਨੂੰ ਚਰਨ ਪਾ ਕੇ ਪਵਿਤਰ ਕਰਨ ਲਈ ਬੇਨਤੀ ਕੀਤੀ ਜਾਂਦੀ ਹੈ। 'ਭੋਗ' ਪਦ ਨਾਲ ਪ੍ਰੇਮ ਰਖਣ ਵਾਲੇ ਬਹੁਤ ਸ਼ਰਧਾਵਾਨ ਤਾਂ 'ਕਰੀ' ਦਾ ਉਚਾਰਨ ਹੀ 'ਕਰੀਂ' ਬਿੰਦੀ ਸਹਿਤ ਕਰਦੇ ਹਨ ਜੋ ਕਿ ਬਿਲਕੁਲ ਅਸ਼ੁੱਧ ਹੈ। 'ਕਰੀ' ਪਦ ਦੇ ਅਰਥ ਹਨ ਕੀਤੀ। ਉਕਤ ਪੰਗਤੀ ਨੂੰ ਕੜਾਹ ਪ੍ਰਸ਼ਾਦ ਦੀ ਅਰਦਾਸ ਵੇਲੇ ਪੜ੍ਹਨਾ ਅਪ੍ਰਸੰਗਕ ਹੈ। ਸਿਖ ਰਹਿਤ ਮਰਯਾਦ ਵਿਚ ਜੋ ਸਿਖ ਵਿਦਵਾਨਾਂ ਨੇ ਸਰਬਸੰਮਤੀ ਨਾਲ ਫੈਸਲਾ ਕੀਤਾ ਹੈ, ਉਸ ਉਤੇ ਅਮਲ ਕਰਨਾ ਹੀ ਉਚਿਤ ਹੈ ਪਰ ਉਹ ਵੀ *ਸੰਸਾਜਨਕ ਹੈ। ਵਿਅਕਤੀਗਤ ਵੀਚਾਰਾਂ ਦੇ ਮਗਰ ਲਗਣਾ ਠੀਕ ਨਹੀਂ।

ਸਿਖ ਧਰਮ ਵਿਚ ਬ੍ਰਾਹਮਣਾਂ ਵਾਂਗੂ ਭੋਗ ਲਗਾਉਣ ਵਾਲੇ ਪਖੰਡ ਲਈ ਕੋਈ ਥਾਂ ਨਹੀਂ। ਪਰੰਪਰਾ ਅਨੁਸਾਰ ਕਿਰਪਾਨ ਭੇਟ ਹੀ ਕਾਫ਼ੀ ਹੈ।

---

*ਅਜ ਕਲ ਅਰਦਾਸਿ ਸਮੇਂ 'ਪ੍ਰਸ਼ਾਦ ਵਰਤਾਉਣ ਦੀ ਆਗਿਆ ਬਖ਼ਸ਼ੋ ਜੀ' ਆਖਿਆ ਜਾਂਦਾ ਹੈ ਜੋ ਕਿ ਨਵੀਂ ਕਾਢ ਹੈ।

# ਕਿਰਪਾਨ ਭੇਟ

ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟ ਕਰਨ ਦੀ ਮਰਯਾਦਾ ਕਦੋਂ ਅਰੰਭ ਹੋਈ ? ਕਿਸ ਨੇ ਅਰੰਭ ਕੀਤੀ ? ਅਤੇ ਇਸ ਦਾ ਮਨੋਰਥ ਕੀ ਹੈ ? ਇਹੋ ਜਹੇ ਕੁਝ ਪ੍ਰਸ਼ਨ ਹਨ ਜਿਨ੍ਹਾਂ ਦਾ ਉਤਰ ਤੇ ਸਪਟਸ਼ੀਕਰਣ ਕਰਨਾ ਅਜੋਕੇ ਸਿਖ ਜਗਿਆਸੂਆਂ ਦੀ ਮੰਗ ਹੈ।

ਜਿਥੋਂ ਤਕ ਕੜਾਹ ਪ੍ਰਸ਼ਾਦ ਵਿਚ 'ਕਿਰਪਾਨ ਭੇਟ' ਕਰਨ ਦਾ ਸਬੰਧ ਹੈ, ਇਸ ਬਾਰੇ ਇਸ ਵੇਲੇ ਇਕ ਮਰਯਾਦ ਨਹੀਂ ਅਪਣਾਈ ਜਾ ਰਹੀ ਸਗੋਂ ਕਈ ਤਰ੍ਹਾਂ ਦੇ ਭੁਲੇਖੇ ਪਾਏ ਜਾਂਦੇ ਹਨ। ਕਈ ਥਾਵਾਂ ਤੇ ਅਰਦਾਸਿ ਦੇ ਵਿਚਕਾਰ, ਕਈ ਥਾਵਾਂ ਤੇ ਅਰਦਾਸਿ ਦੇ ਮਗਰੋਂ ਅਤੇ ਕਈ ਥਾਵਾਂ ਤੇ ਅਰਦਾਸਿ ਉਪ੍ਰੰਤ ਹੁਕਮਨਾਮਾ ਲੈਣ ਮਗਰੋਂ ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟਾ ਕੀਤੀ ਜਾਂਦੀ ਹੈ। ਅਜਿਹੀ ਭਿੰਨ ਭਿੰਨ ਮਰਯਾਦਾ ਇਸ ਗੱਲ ਦੀ ਸੂਚਕ ਹੈ ਕਿ ਸਾਨੂੰ ਜਥੇਬੰਦਕ ਤੌਰ ਤੇ ਇਸ ਮਰਯਾਦਾ ਦਾ ਗਿਆਨ ਨਹੀਂ ਹੈ। ਸਾਡੇ ਕਈ ਚੰਗੇ ਚੰਗੇ ਗ੍ਰੰਥੀ, ਰਾਗੀ ਅਤੇ ਪ੍ਰਚਾਰਕ ਵੀ ਇਸ ਬਾਰੇ ਕੋਈ ਵਿਸ਼ੇਸ਼ ਜਾਣਕਾਰੀ ਨਹੀਂ ਦਿੰਦੇ ਜਿਸ ਕਾਰਨ ਹਰੇਕ ਥਾਂ ਵਖ ਵਖ ਮਰਯਾਦਾ ਚਲ ਰਹੀ ਹੈ। ਭਾਈ ਚੇਲਾ ਰਾਮ ਜਿਹੜੇ ਆਪਣੀ ਕੀਰਤਨ ਮੰਡਲੀ ਸਮੇਤ ਗੁਰਦੁਆਰਿਆਂ ਵਿਚ ਸੰਗਤਾਂ ਨੂੰ ਕੀਰਤਨ ਸ੍ਰਵਣ ਕਰਾਉਂਦੇ ਸਨ ਕੜਾਹ ਪ੍ਰਸ਼ਾਦ ਦੀ ਦੇਗ ਵਿਚ ਕਿਰਪਾਨ ਭੇਟ ਹੀ ਨਹੀਂ ਸਨ ਕਰਦੇ।

ਜਦੋਂ ਗੁਰੂ ਜੋਤੀ ਦਸਾਂ ਜਾਮਿਆਂ ਅੰਦਰ ਪੰਜਭੂਤਕ ਸਰੀਰ ਵਿਚ ਵਿਚਰਦੀ ਸੀ ਓਦੋਂ ਪ੍ਰਸ਼ਾਦ ਭੇਟਾ ਦੀ ਪ੍ਰਵਾਨਗੀ ਦਾ ਚਿੰਨ੍ਹ ਹੋਰ ਸੀ ਪਰ ਜਦੋਂ ਗੁਰਤਾ ਗੱਦੀ ਗ੍ਰੰਥ ਅਤੇ ਪੰਥ ਨੂੰ ਮਿਲੀ, ਪੁਰਾਤਨ ਮਰਯਾਦਾ ਵਿਚ ਪਰਿਵਰਤਨ ਆਇਆ। ਕੜਾਹ ਪ੍ਰਸ਼ਾਦ ਦੀ ਮਰਯਾਦਾ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਆਪ ਹੀ ਚਲਾਈ ਸੀ। ਉਸ ਸਮੇਂ ਸਿਖ ਭੇਟਾ ਲਿਆਉਂਦੇ ਸਨ ਤਾਂ ਆਪ ਜੀ ਉਸ ਪ੍ਰਸ਼ਾਦ ਨੂੰ ਆਪਣੇ ਪਵਿੱਤ੍ਰ ਕਰ ਕਮਲਾਂ ਦੀ ਛੋਹ ਦਿੰਦੇ ਜਿਸ ਤੋਂ ਜਗਿਆਸੂਆਂ ਦਾ ਨਿਸਚਾ ਬੱਝ ਜਾਂਦਾ ਸੀ ਕਿ ਉਨ੍ਹਾਂ ਦੀ ਲਿਆਂਦੀ

ਭੇਟਾ ਗੁਰੂ ਜੀ ਨੇ ਕਬੂਲ ਕਰ ਲਈ ਹੈ। ਇਤਿਹਾਸਕ ਸਾਖੀਆਂ ਤੋਂ ਪਤਾ ਚਲਦਾ ਹੈ ਕਿ ਗੁਰੂ ਜੀ ਕੇਵਲ ਧਰਮ ਕਮਾਈ ਵਿਚੋਂ ਲਿਆਂਦੀ ਹੋਈ ਭੇਟਾ ਹੀ ਕਬੂਲ ਕਰਦੇ ਹੁੰਦੇ ਸਨ, ਅਤੇ ਚੋਰੀ ਠੱਗੀ ਆਦਿ ਪਰਪੰਚਾਂ ਨਾਲ ਇਕਤ੍ਰ ਕੀਤੇ ਧਨ ਦਾ ਲਿਆਂਦਾ ਪ੍ਰਸ਼ਾਦ ਨਹੀਂ ਸਨ ਪ੍ਰਵਾਨ ਕਰਦੇ। ਏਮਨਾਬਾਦ ਵਿਖੇ ਮਲਕ ਭਾਗੋ ਦੇ ਬ੍ਰਹਮ-ਭੋਜ ਸਮੇਂ ਕੜਾਹ ਪੂਰੀਆਂ ਨੂੰ ਗਰੀਬਾਂ ਦਾ ਖ਼ੂਨ ਅਤੇ ਭਾਈ ਲਾਲੋ ਦੀ ਸੁੱਕੀ ਕੋਧਰੇ ਦੀ ਰੋਟੀ ਨੂੰ ਦੁੱਧ ਦੱਸਣਾ ਇਹ ਪ੍ਰਵਾਨਗੀ ਦਾ ਪ੍ਰਮਾਣ ਤੇ ਨਿਆਉਂ ਸਾਡੇ ਸਾਹਮਣੇ ਹੈ। ਇਤਿਹਾਸਕ ਪੰਨੇ ਇਸ ਗੱਲ ਦੀ ਗਵਾਹੀ ਭਰਦੇ ਹਨ ਕਿ ਜਦੋਂ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਕਾਬਲ ਗਏ ਤਾਂ ਉਥੋਂ 9 ਕੋਹ ਪਹਾੜ ਵਾਲੇ ਪਾਸੇ ਆਸਾ ਦੇਵੀ ਦੀ ਟੇਕਰੀ ਤੇ ਗਏ ਜਿਥੇ ਗੁਰਦੁਆਰਾ ਕੋਠਾ ਸਾਹਿਬ ਹੈ। ਉਥੋਂ ਦੀਆਂ ਸੰਗਤਾਂ ਨੂੰ ਉਪਦੇਸ਼ ਦ੍ਰਿੜ੍ਹ ਕਰਾਉਣ ਉਪ੍ਰੰਤ ਜਦੋਂ ਆਪ ਜਾਣ ਲਗੇ ਤਾਂ ਸੰਗਤਾਂ ਨੇ ਉਥੇ ਹੋਰ ਰਹਿਣ ਲਈ ਬੇਨਤੀ ਕੀਤੀ ਤਾਂ ਆਪ ਜੀ ਨੇ ਫੁਰਮਾਇਆ 'ਭਾਈ ਜਦੋਂ ਤੁਸੀਂ ਯਾਦ ਕਰੋਗੇ, ਹਾਜ਼ਰ ਹੋ ਜਾਵਾਂਗਾ'। ਸੰਗਤ ਨੇ ਬੇਨਤੀ ਕੀਤੀ, 'ਮਹਾਰਾਜ ਕਿਵੇਂ?', ਤਾਂ ਗੁਰਦੇਉ ਜੀ ਨੇ ਆਖਿਆ 'ਤੁਹਾਡੀ ਜੋ ਆਸਾ ਹੋਵੇ, ਕੜਾਹ ਪ੍ਰਸ਼ਾਦ ਦੀ ਦੇਗ ਪ੍ਰੇਮ ਸਹਿਤ ਤਿਆਰ ਕਰਕੇ ਅਰਦਾਸਿ ਕਰਨੀ ਅਤੇ ਪ੍ਰਵਾਨਗੀ ਵੱਜੋਂ ਪ੍ਰਸ਼ਾਦ ਤੇ ਸਾਡੇ ਪੰਜੇ ਦਾ ਨਿਸ਼ਾਨ ਹੋਵੇਗਾ'। ਸੋ, ਇਹ ਵਰਤਾਰਾ ਹੁਣ ਤਕ ਵੀ ਉਥੇ ਵਰਤਦਾ ਸੁਣੀਦਾ ਹੈ।

ਕਈ ਵੀਰ ਇਉਂ ਵੀ ਆਖਦੇ ਸੁਣੀਦੇ ਹਨ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਅਰਜਨ ਦੇਵ ਜੀ ਮਹਾਰਾਜ ਤਕ ਕੜਾਹ ਪ੍ਰਸ਼ਾਦ ਨੂੰ ਪ੍ਰਵਾਨ ਕਰਨ ਦੀ ਬਿਧੀ ਇਹੋ ਰਹੀ ਕਿ ਗੁਰੂ ਸਾਹਿਬ ਆਪਣੇ ਪਾਵਨ ਹਸਤ ਕੰਵਲਾਂ ਦੀ ਛੁਹ ਦਿੰਦੇ ਰਹੇ ਪਰ ਜਦੋਂ 'ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ' ਗੁਰ ਗੱਦੀ ਤੇ ਸੁਸ਼ੋਭਤ ਹੋਏ ਤਾਂ ਆਪ ਜੀ ਕੜਾਹ ਪ੍ਰਸ਼ਾਦ ਦੀ ਦੇਗ ਨੂੰ ਤੀਰ ਦੀ ਛੁਹ ਦਿੰਦੇ ਸਨ ਪਰ ਇਸ ਸਬੰਧੀ ਅਜੇ ਕੋਈ ਲਿਖਤੀ ਪ੍ਰਮਾਣ ਪ੍ਰਾਪਤ ਨਹੀਂ ਹੋਇਆ। ਇਸੇ ਤਰ੍ਹਾਂ ਕਈ ਸੱਜਣ ਆਖਦੇ ਹਨ ਕਿ 'ਕਿਰਪਾਨ ਭੇਟਾ' ਦੀ ਮਰਿਯਾਦਾ ਨੂੰ

ਗੁਰੂ ਕੀਆਂ ਲਾਡਲੀਆਂ ਫੌਜਾਂ ਭਾਵ ਨਿਹੰਗ ਸਿੰਘਾਂ ਨੇ ਤੋਰਿਆ ਹੈ। ਪਰ ਇਹ ਸਭ ਮਨੋ-ਕਲਪਿਤ ਘੜੀ ਹੋਈ ਗਲ ਹੈ। ਭਾਈ ਕਾਨ੍ਹ ਸਿੰਘ ਜੀ ਨਾਭਾ ਨੇ ਗੁਰ ਸ਼ਬਦ ਰਤਨਾਕਰ ਮਹਾਨ ਕੋਸ਼ ਦੇ ਪੰਨਾ ੬੯੧ ਉਤੇ ਇਸ ਮਰਯਾਦ ਬਾਰੇ ਇਉਂ ਅੰਕਿਤ ਕੀਤਾ ਹੈ:—

## 'ਭੇਟਾ ਕਰਨਾ'

ਵਾਹਿਗੁਰੂ ਸ਼ਬਦ ਕਹਿ ਕੇ ਪ੍ਰਸ਼ਾਦ ਵਿਚ ਕ੍ਰਿਪਾਨ ਫੇਰਨੀ, ਇਹ ਰੀਤ ਦਸਮੇਸ਼ ਦਾ ਅਨੁਕਰਣ ਹੈ। ਸਤਿਗੁਰੂ ਅਗੇ ਜੋ ਪ੍ਰਸ਼ਾਦ ਪੇਸ਼ ਕੀਤਾ ਜਾਂਦਾ ਸੀ ਉਸ ਵਿਚੋਂ ਗੁਰੂ ਸਾਹਿਬ ਕੁਝ ਆਪ ਲੈ ਕੇ ਬਾਕੀ ਸੰਗਤ ਵਿਚ ਵਰਤਾਉਣ ਲਈ ਹੁਕਮ ਦਿੰਦੇ ਸਨ। ਕਲਗੀਧਰ ਹੱਥ ਨਾਲ ਪ੍ਰਸ਼ਾਦ ਚੁਕਣ ਦੀ ਥਾਂ ਸਰਬ ਲੋਹ ਦੇ ਤੀਰ ਨਾਲ ਥੋੜਾ ਉਠਾ ਲੈਂਦੇ ਸਨ। ਕਦੇ ਹੱਥ ਵਿਚ ਕ੍ਰਿਪਾਨ ਹੁੰਦੀ ਤਾਂ ਉਸ ਨਾਲ ਅੰਗੀਕਾਰ ਕਰਦੇ। ਹਜ਼ੂਰ ਸਾਹਿਬ (ਅਬਿਚਲ ਨਗਰ) ਹੁਣ ਭੀ ਪ੍ਰਸ਼ਾਦ ਤੀਰ ਨਾਲ ਹੀ ਅੰਗੀਕਾਰ ਹੁੰਦਾ ਹੈ'।

ਇਤਿਹਾਸ ਇਸ ਗਲ ਦਾ ਗਵਾਹ ਹੈ ਕਿ ਜਹਾਂਗੀਰ ਬਾਦਸ਼ਾਹ ਦੇ ਦੀਵਾਨ ਚੰਦੂ ਦੀ ਗੁੰਦੀ ਹੋਈ ਗੋਂਦ ਅਨੁਸਾਰ ਜਦੋਂ ਸ੍ਰੀ ਗੁਰੂ ਹਰਿ ਗੋਬਿੰਦ ਸਾਹਿਬ ਜੀ ਨੂੰ ਗਵਾਲੀਅਰ ਦੇ ਕਿਲ੍ਹੇ ਵਿਚ ਭੇਜਿਆ ਗਿਆ ਸੀ। ਜਹਾਂਗੀਰ ਬਾਦਸ਼ਾਹ, ਜੋਤਸ਼ੀਆਂ ਦੇ ਦੱਸੇ ਅਨੁਸਾਰ ਆਪਣੀ ਸਾੜ੍ਹਸਤੀ ਦੂਰ ਕਰਾਉਣ ਲਈ ਹੋਮ ਕਰਨ ਹਿਤ ੫00 ਰੁਪਿਆ ਰੋਜ਼ਾਨਾ ਗੁਰੂ ਜੀ ਨੂੰ ਭੇਟਾ ਦਿੰਦਾ ਹੁੰਦਾ ਸੀ। ਗੁਰੂ ਜੀ ਉਸ ਮਾਇਆ ਨਾਲ ਹੋਰ ਕੈਦੀਆਂ ਨੂੰ ਹਰ ਰੋਜ਼ ਕੜਾਹ ਪ੍ਰਸ਼ਾਦ ਦੀ ਦੇਗ ਬਣਵਾ ਕੇ ਛਕਾਉਂਦੇ ਸਨ, ਪਰ ਆਪ ਉਹ ਪ੍ਰਸ਼ਾਦ ਅੰਗੀਕਾਰ ਨਹੀਂ ਸਨ ਕਰਦੇ। ਆਪ ਜੀ ਨਾਲ ਗਏ ਪੰਜ ਸਿੱਖ, ਭਾਈ ਜੇਠਾ, ਭਾਈ ਪਿਰਾਣਾ, ਭਾਈ ਬਿਧੀ ਚੰਦ, ਭਾਈ ਪੈੜਾ ਅਤੇ ਭਾਈ ਰਾਜੂ, ਸ਼ਹਿਰ ਵਿਚੋਂ ਕਿਰਤ ਕਰਕੇ ਜੋ ਮਾਇਆ ਲਿਆਉਂਦੇ ਸਨ ਉਸ ਦੀ ਰਸਦ ਮੰਗਵਾ ਕੇ ਆਪ ਪੰਜਾਂ ਸਿਖਾਂ ਸਮੇ ਪ੍ਰਸ਼ਾਦ ਛਕਦੇ ਸਨ। ਸ੍ਰੀ ਅੰਮ੍ਰਿਤਸਰ ਸਾਹਿਬ ਤੋਂ ਕਈ ਸਿੱਖ ਦਰਸ਼ਨਾਂ ਲਈ ਗਵਾਲੀਅਰ ਜਾਂਦੇ ਸਨ ਉਹ ਵੀ ਕੜਾਹ ਪ੍ਰਸ਼ਾਦ ਭੇਟਾ ਕਰਦੇ ਸਨ ਜਿਸ ਦੀ ਅਖੀਂ ਡਿੱਠੀ ਗਵਾਹੀ 'ਦਬਿਸਤਾਨੇ ਮਜ਼ਾਹਿਬ' ਵਿਚੋਂ ਮਿਲਦੀ ਹੈ। ਉਸ ਵਿਚ ਤੀਰ ਜਾਂ ਕ੍ਰਿਪਾਨ ਦੀ ਛੁਹ ਬਾਰੇ ਕੋਈ ਜ਼ਿਕਰ ਨਹੀਂ ਹੈ।

ਇਤਿਹਾਸਕ ਅਧਿਐਨ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਜਿਹੜੀ ਰਹੁਰੀਤੀ ਸ੍ਰੀ ਗੁਰੂ ਨਾਨਕ ਦੇਵ ਜੀ ਮਹਾਰਾਜ ਨੇ ਚਲਾਈ ਸੀ ਉਹੋ ਹੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਜੀ ਤਕ ਚਲਦੀ ਰਹੀ ਅਤੇ ਇਸ ਮਰਯਾਦ ਵਿਚ ਤਬਦੀਲੀ ਉਸ ਸਮੇਂ ਹੋਈ ਜਦੋਂ ਦਸਮੇਸ਼ ਪਿਤਾ ਜੀ ਨੇ ਅਕਾਲ ਪੁਰਖ ਜੀ ਦੀ ਆਗਿਆ ਅਨੁਸਾਰ 'ਖਾਲਸਾ ਪੰਥ' ਦੀ ਸਾਜਨਾ ਕੀਤੀ। ਜੇ ਮਾਛੀਵਾੜੇ ਵਾਲੀ ਸਾਖੀ ਨੂੰ ਸਾਹਮਣੇ ਰਖੀਏ ਤਾਂ ਸਮੂਹ ਸ਼ੰਕਿਆਂ ਦੀ ਨਵਿਰਤੀ ਹੋ ਜਾਂਦੀ ਹੈ। ਭਾਈ ਰਤਨ ਸਿੰਘ ਜੀ ਭੰਗੂ, ਕਰਤਾ ਪੰਥ ਪ੍ਰਕਾਸ਼, ਨੇ ਲਿਖਿਆ ਹੈ ਕਿ ਜਦੋਂ ਗੁਰੂ ਜੀ ਮਾਛੀਵਾੜੇ ਤੋਂ ਉਚ ਦੇ ਪੀਰ ਬਣ ਕੇ ਬਾਹਰ ਨਿਕਲੇ ਤਾਂ ਅਗੋਂ ਰਸਤੇ ਵਿਚ ਤੁਰਕਾਂ ਨੇ ਘੇਰ ਲਿਆ। ਉਦੋਂ ਪ੍ਰਸ਼ਾਦ ਛਕਣ ਸਮੇਂ ਗੁਰਦੇਵ ਜੀ ਨੇ ਇਉਂ ਹੁਕਮ ਦਿਤਾ-

**ਚੌਪਈ-ਤੇ ਸਤਿਗੁਰ ਉਨ ਦਯੌ ਫੁਰਮਾਇ।**
**'ਲਯੋ ਸਰਬ ਲੋਹ ਕਰਦ ਫ਼ਿਰਾਇ।**
**ਜ਼ੋਰ ਜ਼ੁਲਮ ਸੰਗ ਤੁਰਕ ਨ ਹੋਇ।**
**ਤੌ ਹੋ ਤੁਰਕ ਸੰਗ ਤੁਰਕਾਨੀ ਹੋਇ।੮।**
**ਇਕ ਔਰ ਗਲ ਕਰਤ ਪਤਯਾਈਓ।**
**ਪੱਲੇ ਬਾਂਧ ਕੁਛ ਖਾਣਾ ਲਯਾਈਓ।**
**ਜੋ ਤੁਮਰੇ ਕੁਝ ਮਨ ਸੰਕਾਇ।**
**ਪੰਜ ਚੁਭੇ ਲਯੋ ਅੰਮ੍ਰਿਤਸਰ ਲਾਇ'।੯।**
**ਸੌਊ ਅਉਰ ਸਿੱਖਨ ਕਰ ਲਈ।**
**ਤੁਰਕਨ ਕਹੀ 'ਕਿਮ ਕਰਦ ਛੁਹਈ'।**
**ਕਹੀ ਪਠਾਣ 'ਸ਼ਰ੍ਹਾ ਆਈ ਨਈ।**
**ਧਰਮ ਕੀਯੋ ਅਬ ਹਾਜੀਅਨ ਮਈ'।੨੦।**

'ਕਰਦ' ਦੇ ਅਰਥ 'ਕਿਰਪਾਨ' ਹਨ। ਭਾ: ਨੰਦ ਲਾਲ ਜੀ ਨੇ ਇਸ ਸ਼ਬਦ ਨੂੰ ਵਰਤਿਆ ਹੈ—

**ਨਿਸ਼ਾਨੇ ਸਿਖੀ ਈਂ ਪੰਜ ਹਰਫ਼ ਕਾਫ।**
**ਹਰਗਿਜ਼ ਨ ਬਾਸ਼ਦ ਈਂ ਪੰਜ ਮੁਆਫ਼।**
**ਕੜਾ ਕਾਰਦੋ ਕਛ ਕੰਘਾ ਬਿਦਾਂ।**
**ਬਿਲਾਂ ਕੇਸ ਹੇਚ ਅਸਤ ਜੁਮਲਾ ਨਿਸ਼ਾਂ।**

ਉਪਰੋਕਤ ਘਟਨਾਂ ਤੋਂ ਬਾਅਦ ਇਕ ਨਿਯਮ ਬਣ ਗਿਆ ਕਿ ਜਦੋਂ ਵੀ ਸਿਖ ਨੂੰ ਕਿਸੇ ਖਾਣ ਯੋਗ ਵਸਤੂ ਬਾਰੇ ਭਰਮ ਹੋਇਆ ਅਤੇ ਮਜਬੂਰਨ ਖਾਣੀ ਪਈ ਤਾਂ 'ਗੁਰ ਪਰਸਾਦਿ ਭਰਮ ਕਾ ਨਾਸੁ......' ਦੀ ਭਾਵਨਾ ਨੂੰ ਮੁਖ ਰਖਦੇ ਹੋਏ ਕਿਰਪਾਨ ਭੇਟ ਕਰਕੇ ਅੰਗੀਕਾਰ ਕਰਨਾ ਪ੍ਰਚਲਤ ਹੋ ਗਿਆ। ਇਸ ਤਰ੍ਹਾਂ ਕੜਾਹ ਪ੍ਰਸ਼ਾਦ ਵਿਚ ਕ੍ਰਿਪਾਨ ਭੇਟ ਕਰਨੀ ਸਾਰੇ ਭਰਮਾਂ ਨੂੰ ਕੱਟਣ ਦੀ ਪ੍ਰਤੀਕ ਹੋ ਗਈ।

ਵਿਗਿਆਨੀਆਂ ਦੀ ਇਹ ਵਿਚਾਰ ਹੈ ਕਿ ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟ ਕਰਨ ਪਿਛੇ ਕੋਈ ਵੱਡੀ ਫ਼ਿਲਾਸਫ਼ੀ ਹੋਵੇਗੀ ਜੋ ਉਹਨਾਂ ਦੀ ਸਮਝ ਵਿਚ ਨਹੀਂ ਆਈ ਖੋਜ ਦੀ ਮੁਹਤਾਜ ਹੈ।

ਲੇਖਕ ਦੇ ਵਿਚਾਰ ਅਨੁਸਾਰ ਕੜਾਹ ਪ੍ਰਸ਼ਾਦ ਵਿਚ ਕ੍ਰਿਪਾਨ ਭੇਟ ਕਰਨੀ ਗੁਰੂ ਦਰਸਾਈ ਰਹੁਰੀਤਿ ਦੀ ਪਾਲਨਾ ਹੈ। ਸ੍ਰੀ ਕਲਗੀਧਰ ਪਾਤਿਸ਼ਾਹ ਦੀ ਕ੍ਰਿਪਾਨ ਬਾਰੇ ਇਹ ਫੁਰਮਾਨ ਹੈ ਕਿ-

**ਕ੍ਰਿਪਾਨ ਪਾਣ ਧਾਰੀਯੰ॥ ਕ੍ਰੋਰ ਪਾਪ ਟਾਰੀਯੰ॥**



**(ਬਚਿਤ੍ਰ ਨਾਟਕ)**

ਫਿਰ ਆਪ ਜੀ ਨੇ ਇਕ ਹੋਰ ਥਾਂ ਫੁਰਮਾਇਆ ਹੈ:—

**ਅਸਿ ਕ੍ਰਿਪਾਨ ਖੰਡੋ ਖੜਗ ਤੁਪਕ ਤਬਰ ਅਰੁ ਤੀਰ।**
**ਸੈਫ, ਸਰੋਹੀ, ਸੈਹਥੀ, ਯਹੈ ਹਮਾਰੇ ਪੀਰ।**

**(ਸ਼ਸਤਰਨਾਮਾ ਮਾਲਾ ਦਸਮ ਗ੍ਰੰਥ)**

ਕ੍ਰਿਪਾਨ ਕਾਇਰਤਾ ਨੂੰ ਦੂਰ ਕਰਦੀ ਹੈ। ਵੱਡੀ ਵਿਸ਼ੇਸ਼ਤਾ ਇਹ ਹੈ ਕਿ ਕ੍ਰਿਪਾਨ ਸਰਬਲੋਹ ਦੀ ਹੁੰਦੀ ਹੈ ਅਤੇ ਇਸ ਵਿਚ ਚੁੰਬਕ ਸ਼ਕਤੀ ਹੁੰਦੀ ਹੈ। ਕੜਾਹ ਪ੍ਰਸ਼ਾਦ ਵਿਚ ਭੇਟ ਕਰਨ ਸਮੇਂ ਇਹ ਗੁਰੂ ਦੀ ਕ੍ਰਿਪਾ ਦੇ ਪ੍ਰਮਾਣੂ ਖਿਲਾਰਦੀ ਹੈ ਅਤੇ ਕਈ ਪ੍ਰਕਾਰ ਦੇ ਭਰਮਾਂ ਤੇ ਕਲੇਸ਼ਾਂ ਦਾ ਨਾਸ਼ ਕਰਦੀ ਹੈ।

ਸੰਪ੍ਰਦਾਈ ਵਿਦਵਾਨਾਂ ਦੇ ਵਿਚਾਰ ਅਨੁਸਾਰ ਕ੍ਰਿਪਾਨ ਗੁਰੂ ਅਕਾਲ ਪੁਰਖ ਦੀ ਜੀਭ ਸਮਝੀ ਜਾਂਦੀ ਹੈ ਅਤੇ ਕੜਾਹ ਪ੍ਰਸ਼ਾਦ ਵਿਚ ਕ੍ਰਿਪਾਨ ਭੇਟਾ ਕਰਨੀ ਅਕਾਲ ਪੁਰਖ ਨੂੰ ਭੋਗ ਲਵਾਉਣ ਦੀ ਸੂਚਕ ਹੈ, ਪਰ ਅੱਜ ਦੇ ਵਿਗਿਆਨਕ ਯੁਗ ਵਿਚ ਅਜਿਹੀਆਂ ਵਿਚਾਰਾਂ ਨੂੰ ਕੋਈ ਨਹੀਂ ਮੰਨਦਾ। ਜੀਭ ਮਨੁੱਖ ਦੀ ਹੋ ਸਕਦੀ ਹੈ

ਜੀਵ ਦਾ ਸਰੀਰ ਹਡ ਮਾਸ ਦਾ ਹੁੰਦਾ ਹੈ ਪਰ ਕਰਤਾ ਪੁਰਖ ਜੀ ਦੇਹ ਤੋਂ ਰਹਿਤ ਹਨ, ਜਿਵੇਂ ਦਸਵੇਂ ਪਾਤਿਸ਼ਾਹ ਜੀ ਦਾ ਫੁਰਮਾਨ ਹੈ:—

**ਦੇਹ ਬਿਹੀਨ, ਸਨੇਹ ਸਭੋ ਤਨ,**
**ਨੇਹ ਬਿਰਕਤ ਅਗੇਹ ਅਛੈ ਹੈ ॥**

ਫਿਰ, ਅਕਾਲ ਪੁਰਖ ਸਰਬਲੋਹ ਦਾ ਬਣਿਆ ਹੋਇਆ ਨਹੀਂ ਕਿ ਉਸ ਦੀ ਜ਼ਬਾਨ ਲੋਹੇ ਦੀ ਬਣੀ ਹੋਈ ਮੰਨੀ ਜਾਏ। ਇਸ ਲਈ ਕ੍ਰਿਪਾਨ ਭੇਟਾ ਦਾ ਇਹ ਵਿਚਾਰ ਗੁਰਮਤਿ ਪਰਖ ਕਸਵੱਟੀ ਤੇ ਪੂਰਾ ਨਹੀਂ ਉਤਰਦਾ। ਇਸ ਬਾਰੇ ਭਾ: ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤਿ ਮਾਰਤੰਡ ਵਿਚ ਪੰਨਾ ੨੯੧ ਤੇ ਆਪਣੇ ਵਿਚਾਰ ਇਉਂ ਪ੍ਰਗਟ ਕੀਤੇ ਹਨ:—.'...ਕਈ ਖਿਆਲ ਕਰਦੇ ਹਨ ਕਿ ਕ੍ਰਿਪਾਨ ਅਕਾਲ ਦੀ ਜੀਭ ਹੈ, ਇਸ ਲਈ ਕਰਦ ਭੇਟ ਤੇ ਭਾਵ ਪ੍ਰਸ਼ਾਦ ਅਕਾਲ ਨੂੰ ਅਰਪਣ ਕਰਨਾ ਹੈ। ਇਹ ਅਜਿਹੀ ਹੀ ਕਲਪਨਾ ਹੈ ਜਿਵੇਂ ਹਿੰਦੂਆਂ ਨੇ ਅਗਨ ਨੂੰ ਦੇਵਤਿਆਂ ਦੀ ਜੀਭ ਮੰਨਿਆ ਹੈ।'

ਇਲਾਹੀ ਵਿਅਕਤੀਆਂ ਦੀ ਹਰ ਗੱਲ, ਹਰ ਕਰਨੀ ਵਿਚ ਕੋਈ ਰਮਜ਼ ਹੁੰਦੀ ਹੈ। ਗੁਰੂ ਬਾਬਾ ਨਾਨਕ ਜੀ ਸੰਸਾਰ ਦੇ ਰੋਗੀਆਂ ਲਈ ਵੈਦ ਬਣ ਕੇ ਆਏ ਅਤੇ ਨਾਮ ਦਾ ਦਾਰੂ ਵੰਡਿਆ। ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਕਰਨ ਸਮੇਂ ਜਪੁਜੀ ਸਾਹਿਬ ਦਾ ਪਾਠ ਜਾਂ ਗੁਰਮੰਤਰ ਦਾ ਉਚਾਰਨ ਕਰਨਾ ਭਗਤੀ ਹੈ, ਅਤੇ ਭਗਤੀ ਨਾਲ ਸ਼ਕਤੀ ਦਾ ਹੋਣਾ ਅਵੱਸ਼ਕ ਹੈ। ਸੋ, ਕਿਰਪਾਨ ਸ਼ਕਤੀ ਦੀ ਪ੍ਰਤੀਕ ਹੈ। ਇਸ ਪ੍ਰਕਾਰ ਦਸਮੇਸ਼ ਪਿਤਾ ਜੀ ਨੇ ਭਗਤੀ ਅਤੇ ਸ਼ਕਤੀ ਦੋਹਾਂ ਨੂੰ ਪ੍ਰਸ਼ਾਦ ਰੂਪ ਵਿਚ ਸਿਖਾਂ ਅੰਦਰ ਵੰਡਿਆ ਤਾਂ ਜੋ ਸਿੰਘ ਜ਼ੁਲਮ ਦਾ ਟਾਕਰਾ ਕਰਨ ਲਈ ਤਤਪਰ ਹੋ ਜਾਣ। ਈਸਵੀ ੪ ਸੰਨ ੧੬੯੯ ਦੀ ਵੈਸਾਖੀ ਵਾਲੇ ਦਿਨ ਜਦੋਂ ਖਾਲਸਾ ਸਾਜਿਆ ਤਾਂ ੧੧00 ਰੁਪਏ ਦੀ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਈ ਗਈ। ਇਹ ਵੀ ਗੁਰੂ ਜੀ ਦੀ ਇਕ ਅਜਬ ਲੀਲਾ ਹੀ ਸੀ।



# ਕਿਰਪਾਨ ਭੇਟ ਨਿਰਣੈ

ਅਰਦਾਸਿ ਦੇ ਵਿਚਕਾਰ ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟ ਕਰਨੀ ਠੀਕ ਨਹੀਂ ਜਾਪਦੀ ਕਿਉਂਕਿ ਇਸ ਨਾਲ ਸੰਗਤਾਂ ਦੀ ਬਿਰਤੀ ਖਿੰਡ ਜਾਂਦੀ ਹੈ। ਜਦੋਂ ਅਰਦਾਸੀਏ ਸਿੰਘ ਦੇ ਮੂੰਹੋਂ ਇਹ ਸ਼ਬਦ ਨਿਕਲਦੇ ਹਨ, 'ਹੇ ਸਤਿਗੁਰੂ ਜੀ ! ਕੜਾਹ ਪ੍ਰਸ਼ਾਦ ਨੂੰ ਭੋਗ ਲਾਉ' ਤਾਂ ਸੰਗਤਾਂ ਅਰਦਾਸੀਏ ਸਿੰਘ ਦੇ ਨੇੜੇ ਖੜੇ ਸੇਵਾਦਾਰ ਵੱਲ ਵੇਖਣ ਲਗ ਜਾਂਦੀਆਂ ਹਨ ਕਿ ਉਸ ਨੇ ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟ ਕੀਤੀ ਹੈ ਜਾਂ ਨਹੀਂ। ਜੇ ਉਸ ਸਿੰਘ ਪਾਸੋਂ ਕਿਰਪਾਨ ਭੇਟ ਕਰਨ ਵਿਚ ਕੁਝ ਦੇਰੀ ਹੋ ਜਾਏ ਤਾਂ ਕਈ ਅਨਜਾਣ ਸਿਖ ਤਲਮਲਾ ਉਠਦੇ ਹਨ। ਕਈ ਗੁਰਮੁਖ ਇਹ ਵੀ ਆਖਦੇ ਹਨ ਕਿ ਜੋ ਭੋਗ ਲਈ ਕਿਰਪਾਨ ਪਹਿਲਾਂ ਹੀ ਭੇਟ ਕਰ ਦਿਤੀ, ਦੇਗ ਪਰਵਾਨ ਹੋ ਗਈ, ਪਿਛੋਂ ਹੁਕਮਨਾਮਾ ਲੈਣ ਦੀ ਕੀ ਮਹੱਤਤਾ ਹੋਈ?

ਜੇ ਕੜਾਹ ਪ੍ਰਸ਼ਾਦ ਵਿਚ ਕਿਰਪਾਨ ਭੇਟ ਕਰਨ ਦਾ ਭਾਵ ਭੋਗ ਲਗਣਾ ਜਾਂ ਲਗਾਉਣਾ ਨਹੀਂ ਜਿਵੇਂ ਕਿ ਸਿਖਾਂ ਦੀ ਬਹੁਗਿਣਤੀ ਸਮਝਦੀ ਹੈ। ਹਿੰਦੂ ਧਰਮ ਵਿਚ ਠਾਕਰਾਂ ਨੂੰ ਭੋਗ ਲਗਾਉਣ ਦੀ ਰਹੁਰੀਤੀ ਹੈ—'ਉਹ ਪੜਦੇ ਪਿਛੇ ਭੋਗ ਲਗਾਉਂਦੇ ਹਨ'। ਜੇ ਭੋਗ ਲਗਾਉਣ ਸੰਬੰਧੀ ਅੰਧ-ਵਿਸ਼ਵਾਸੀ ਵੀਰਾਂ ਦੇ ਵਿਚਾਰਾਂ ਨੂੰ ਮੰਨ ਲਈਏ ਕਿ ਗੁਰੂ ਸਾਹਿਬ ਕਿਰਪਾਨ ਭੇਟ ਕਰਨ ਨਾਲ ਭੋਗ ਲਾਉਂਦੇ ਹਨ ਤਾਂ ਕੀ ਗੁਰੂ ਸਾਹਿਬ ਅਰਦਾਸਿ ਦੇ ਵਿਚਕਾਰ ਵੀ ਪ੍ਰਸ਼ਾਦ ਛਕਣ ਲਗ ਜਾਂਦੇ ਹਨ? ਨਹੀਂ, ਇਹ ਮੰਨਣ ਯੋਗ ਨਹੀਂ। ਦੂਜੇ ਅਰਦਾਸ ਉਪ੍ਰੰਤ ਤੁਰਤ ਹੀ ਕਿਰਪਾਨ ਭੇਟ ਕਰਨੀ ਠੀਕ ਨਹੀਂ ਹੈ। ਇਸ ਬਾਰੇ ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੀ ਧਰਮ ਪ੍ਰਚਾਰ ਕਮੇਟੀ ਪਾਸੋਂ ਇਕ ਸਪਸ਼ਟੀਕਰਨ ਮੰਗਿਆ ਗਿਆ ਸੀ ਜਿਸ ਦਾ ਨਿਰਣਾ ਹੇਠ ਲਿਖੀ ਚਿਠੀ ਰਾਹੀਂ ਇਉਂ ਪ੍ਰਾਪਤਿ ਹੋਇਆ ਸੀ:—

ੴ ਵਾਹਿਗੁਰੂ ਜੀ ਕੀ ਫਤੇਹ॥
ਦਫਤਰ:—ਸ਼੍ਰੋਮਣੀ ਗੁਰਦੁਆਰਾ ਪ੍ਰਬੰਧ ਕਮੇਟੀ,
ਤੇਜਾ ਸਿੰਘ ਸਮੁੰਦਰੀ ਹਾਲ,
ਨੰਬਰ ੩ ੯੯੧੩/੯-੧ਸ੍ਰੀ ਅੰਮ੍ਰਿਤਸਰ ੨੩-੨-੭੪
ਪ੍ਰਯੋਜਨ :—ਧਾਰਮਿਕ ਪੁਛ ਸਬੰਧੀ।

ਸ੍ਰੀ ਮਾਨ ਜੀ,

ਆਪ ਜੀ ਦੀ ਪਤ੍ਰਿਕਾ ਮਿਤੀ : ੧੫-੨-੭੪ ਦੇ ਇਸ ਸਬੰਧ ਵਿਚ ਸਿੰਘ ਸਾਹਿਬਾਨ ਸ੍ਰੀ ਦਰਬਾਰ ਸਾਹਿਬ ਅਤੇ ਜਥੇਦਾਰ ਸਾਹਿਬ, ਸ੍ਰੀ ਅੰਮ੍ਰਿਤਸਰ ਜੀ ਦੀ ਰਾਏ ਹੇਠ ਲਿਖੇ ਅਨੁਸਾਰ ਆਪ ਜੀ ਨੂੰ ਭੇਜੀ ਜਾਂਦੀ ਹੈ—

''ਕੜਾਹ ਪ੍ਰਸ਼ਾਦਿ ਨੂੰ ਕ੍ਰਿਪਾਨ ਭੇਟ ਅਰਦਾਸ ਅਤੇ ਹੁਕਮ ਤੋਂ ਬਾਦ ਕੜਾਹ ਪ੍ਰਸ਼ਾਦਿ ਵਰਤਾਉਣ ਵੇਲੇ ਹੁੰਦੀ ਹੈ।''

ਸ਼ੁਭ ਚਿੰਤਕ

ਸਹੀ/- ਮੀਤ ਸਕੱਤਰ,
ਧਰਮ-ਪ੍ਰਚਾਰ ਕਮੇਟੀ,
ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ।



ਸ੍ਰੀ ਹਰਿਮੰਦਰ ਸਾਹਿਬ, ਅੰਮ੍ਰਿਤਸਰ, ਵਿਖੇ ਅੰਮ੍ਰਿਤ ਵੇਲੇ ਢਾਈ ਵਜੇ ਪ੍ਰਸ਼ਾਦ ਦੀ ਦੇਗ ਬਾਬਾ ਸ਼ਾਮ ਸਿੰਘ ਜੀ ਦੇ ਡੇਰੇ ਤੋਂ ਤਿਆਰ ਹੋ ਕੇ ਆਉਂਦੀ ਹੈ ਜਿਹੜੀ ਕਿ ਅਮ੍ਰਿਤਧਾਰੀ ਰਹਿਤਵਾਨ ਸਿੰਘ ਤਿਆਰ ਕਰਦਾ ਹੈ। ਉਹੋ ਸਿੰਘ ਅਰਦਾਸਿ ਕਰਨ ਉਪਰੰਤ ਆਪਣੇ ਗਾਤਰੇ ਵਾਲੀ ਕਿਰਪਾਨ ਮਿਆਨ ਵਿਚੋਂ ਕੱਢ ਕੇ ਕੜਾਹ ਪ੍ਰਸ਼ਾਦ ਵਿਚ ਭੇਟ ਕਰਦਾ ਹੈ। ਇਸ ਉਪਰੰਤ ਜੋ ਸ਼ਬਦ ਉਥੇ ਪੜ੍ਹੇ ਜਾਣ ਦੀ ਪੁਰਾਤਨ ਮਰਯਾਦਾ ਹੈ, ਪੜ੍ਹ ਕੇ ਦੇਗ ਉਸ ਸਮੇਂ ਸੇਵਾ ਕਰਨ ਵਾਲੇ ਸੇਵਾਦਾਰਾਂ ਵਿਚ ਵਰਤਾਈ ਜਾਂਦੀ ਹੈ। ਇਸ ਤੋਂ ਸਾਨੂੰ ਇਕ ਪ੍ਰੇਰਨਾ ਲੈਣੀ ਚਾਹੀਦੀ ਹੈ ਕਿ ਕੜਾਹ ਪ੍ਰਸ਼ਾਦਿ ਵਿਚ ਭੇਟ ਕਰਨ ਵਾਲੀ ਕ੍ਰਿਪਾਨ ਵੀ ਖੁਲ੍ਹੀ ਨਹੀਂ ਰੱਖਣੀ ਚਾਹੀਦੀ ਕਿਉਂਕਿ ਉਹ ਛੁਰੀ ਚਾਕੂ ਨਹੀਂ ਜਿਸ ਨੂੰ ਨੰਗਾ ਰੱਖਿਆ ਜਾਣਾ ਹੈ।

ਆਮ ਤੌਰ ਤੇ ਗੁਰਮਰਯਾਦਾ ਨਾਲ ਕਿਰਪਾਨ ਇਸੇ ਤਰ੍ਹਾਂ ਹੀ ਰਖੀ ਜਾਂਦੀ ਹੈ। ਜੇ ਇਸ ਵਿਚਾਰ ਤੇ ਅਮਲ ਕੀਤਾ ਜਾਵੇ ਤਾਂ ਲਾਹੇਵੰਦਾ ਹੀ ਹੋਵੇਗਾ। ਗਾਤਰੇ ਵਾਲੀ ਕ੍ਰਿਪਾਨ ਵੀ ਭੇਟ ਕਰਨ ਤੋਂ ਪਹਿਲਾਂ ਚੰਗੀ ਤਰ੍ਹਾਂ ਧੋ ਲੈਣੀ ਚਾਹੀਦੀ ਹੈ ਅਤੇ ਸੁਕਾ ਕੇ ਮਿਆਨ ਵਿਚ ਪਾਉਣੀ ਚਾਹੀਦੀ ਹੈ ਤਾਂ ਜੋ ਗਿੱਲੀ ਕਿਰਪਾਨ ਨੂੰ ਜ਼ੰਗਾਲ ਨਾ ਲਗ ਜਾਵੇ। ਕਈ ਸੱਜਣਾਂ ਨੇ ਗਾਤਰੇ ਪਾਈ ਕ੍ਰਿਪਾਨ ਦੇ ਮੁੱਠੇ ਦੀ ਫਾਹੀ ਨੂੰ ਇਤਨਾ ਸਖਤ ਬਟਨ ਲਾਇਆ ਹੁੰਦਾ ਹੈ ਜੋ ਛੇਤੀ ਛੇਤੀ ਖੁਲ੍ਹਦਾ ਨਹੀਂ। ਅਜੇਹਾ ਢਿਲਪੁਣਾ ਸ਼ੋਭਾ ਨਹੀਂ ਦਿੰਦਾ। ਸ਼ਸਤਰਾਂ ਨੂੰ ਸੁੰਦਰ ਤੇ ਸਜਾ ਕੇ ਰਖਣਾ ਸਿਖੀ ਪਿਆਰ ਦੀ ਨਿਸ਼ਾਨੀ ਹੈ ਕਿਉਂਕਿ ਇਹ ਕਲਗੀਧਰ ਪਿਤਾ ਜੀ ਦੀ ਗੁਰਸਿੱਖਾਂ ਨੂੰ ਅਮੋਲਕ ਦੇਣ ਹੈ। ਵੱਡੀਆਂ ਕੁਰਬਾਨੀਆਂ ਉਪ੍ਰੰਤ ਸਿੰਘਾਂ ਨੂੰ ਕ੍ਰਿਪਾਨ ਰੱਖਣ ਦੀ ਆਜ਼ਾਦੀ ਪ੍ਰਾਪਤ ਹੋਈ ਹੈ। ਸ੍ਰੀ ਹਰਿਮੰਦਰ ਸਾਹਿਬ ਅਤੇ ਸ੍ਰੀ ਅਕਾਲ ਤਖਤ ਸਾਹਿਬ ਵਿਖੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਹੋਣ ਉਪਰੰਤ ਹੁਕਮਨਾਮਾ ਲੈਣ ਮਗਰੋਂ ਹੀ ਦੇਗ਼ ਵਿਚ ਕ੍ਰਿਪਾਨ ਭੇਟਾ ਕੀਤੀ ਜਾਂਦੀ ਹੈ ਅਤੇ ਪ੍ਰਬੰਧਕ ਕਮੇਟੀ ਦੇ ਅਧੀਨ ਗੁਰਦੁਆਰਿਆਂ ਵਿੱਚ ਇਸੇ ਪ੍ਰਕਾਰ ਹੀ ਕੀਤਾ ਜਾਂਦਾ ਹੈ।

ਸ੍ਰੀ ਹਜ਼ੂਰ ਸਾਹਿਬ (ਅਬਿਚਲ ਨਗਰ) ਦੇ ਅਸਥਾਨ ਤੇ ਕੜਾਹ ਪ੍ਰਸ਼ਾਦ ਦੀ ਦੇਗ ਨੂੰ ਭੋਗ ਲਗਾਉਣ ਦੀ ਮਰਯਾਦਾ ਪੰਥਕ ਮਰਯਾਦਾ ਨਾਲੋਂ ਵੱਖਰੀ ਹੈ। ਉਥੇ ਹੋਰ ਵੀ ਕਈ ਰਹੁਰੀਤੀਆਂ ਅਜਿਹੀਆਂ ਹਨ ਜਿਨ੍ਹਾਂ ਦਾ ਗੁਰਮਤਿ ਨਾਲ ਕੋਈ ਮੇਲ ਨਹੀਂ ਜਿਵੇਂ ਕਿ ਉਥੇ ਸਵੇਰੇ ਤਿੰਨ ਵਜੇ ਕੜਾਹ ਪ੍ਰਸ਼ਾਦ ਦੀ ਦੇਗ਼ ਤਿਆਰ ਕੀਤੀ ਜਾਂਦੀ ਹੈ ਅਤੇ ਅੰਗੀਠਾ ਸਾਹਿਬ ਵਾਲੇ ਕਮਰੇ ਵਿਚ ਪ੍ਰਸ਼ਾਦ ਰਖ ਕੇ ਪੜਦਾ ਕੀਤਾ ਜਾਂਦਾ ਹੈ। ਛੋਟੀ ਅਰਦਾਸਿ ਕਰਕੇ ਟੱਲ ਖੜਕਾ ਕੇ ਭੋਗ ਲਵਾਇਆ ਜਾਂਦਾ ਹੈ। ਉਸ ਵਿਚੋਂ ਸੇਵਾਦਾਰਾਂ ਨੂੰ ਵੰਡ ਕੇ ਬਾਕੀ ਦਾ ਪ੍ਰਸ਼ਾਦ ਹੋਰ ਭੇਟਾ ਹੋਣ ਵਾਲੀ ਦੇਗ਼ ਵਿਚ ਰਲਾ ਕੇ ਸੰਗਤਾਂ ਵਿਚ ਵਰਤਦਾ ਰਹਿੰਦਾ ਹੈ। ਉਥੇ ਦੇਗ਼ ਵਿਚ ਕਿਰਪਾਨ ਭੇਟ ਨਹੀਂ ਕੀਤੀ ਜਾਂਦੀ ਸਗੋਂ ਤੀਰ, ਜਿਨ੍ਹਾਂ ਦੀ ਮੁਖੀ ਕ੍ਰਿਪਾਨ ਵਰਗੀ ਸ਼ਕਲ ਦੀ ਦੋ ਢਾਈ ਇੰਚ ਦੀ ਹੁੰਦੀ ਹੈ, ਭੇਟ ਕੀਤੀ ਜਾਂਦੀ ਹੈ। ਇਸ ਤਰ੍ਹਾਂ ਦੇ ਉਥੇ ਚਾਰ ਤੀਰ ਹਨ।

ਅਸਲ ਵਿਚ ਸਾਹਿਬ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਜੋਤੀ ਜੋਤਿ ਸਮਾਉਣ ਪਿਛੋਂ ਹਜ਼ੂਰ ਸਾਹਿਬ ਦੇ ਅਸਥਾਨ ਉਤੇ ਪਹਿਲੇਂ ਤੋਂ ਹੀ ਉਦਾਸੀਆਂ ਸਾਧੂਆਂ ਦਾ ਕਬਜ਼ਾ ਰਿਹਾ ਜੋ ਗੁਰਮਤਿ ਸਿਧਾਂਤਾਂ ਤੋਂ ਚੰਗੀ ਤਰ੍ਹਾਂ ਜਾਣੂ ਨਹੀਂ ਸਨ ਸਗੋਂ ਉਨ੍ਹਾਂ ਉਪਰ ਵਧੇਰੇ ਪ੍ਰਭਾਵ ਬ੍ਰਾਹਮਣੀ ਮੱਤ ਦਾ ਸੀ ਜਿਸ ਕਰਕੇ ਪੜਦੇ ਪਿਛੇ ਭੋਗ ਲਗਾਉਣ ਵਾਲੀ ਕੁਰੀਤੀ ਜਾਰੀ ਰਹੀ। ਪਿਛੋਂ ਦਖਣੀ ਸਿੰਘਾਂ ਨੇ ਇਸ ਮਨਮਤਿ ਨੂੰ ਪੁਰਾਤਨ ਮਰਯਾਦਾ ਦਾ ਨਾਮ ਦੇ ਕੇ ਹੁਣ ਤਕ ਹਟਾਉਣ ਬਾਰੇ ਕਦੇ ਵੀ ਸੋਚਿਆ ਨਹੀਂ। ਉਥੋਂ ਦੇ ਪ੍ਰਬੰਧਕਾਂ ਨੂੰ ਅਤੇ ਸਿੰਘਾਂ ਨੂੰ ਗੁਰਦੇਵ ਪਿਤਾ ਜੀ ਦੀ ਸੁਮੱਤਿ ਬਖਸ਼ਣ ਅਤੇ ਸਿਖੀ ਭਾਵਨਾਵਾਂ ਨੂੰ ਸਮਝ ਕੇ ਕਈ ਪ੍ਰਚਲਤ ਕੁਰੀਤੀਆਂ ਨੂੰ ਹਟਾ ਕੇ ਗੁਰਮਤਿ ਮਰਯਾਦਾ ਨੂੰ ਲਾਗੂ ਕਰਨ।

ਪੰਥ ਦੇ ਚੂੜਾਮਣਿ ਕਵੀ ਭਾਈ ਸੰਤੋਖ ਸਿੰਘ ਜੀ ਦੇ ਵਿਚਾਰ ਅਨੁਸਾਰ ਵੀ ਪ੍ਰਸ਼ਾਦ ਵਿਚ ਕ੍ਰਿਪਾਨ ਭੇਟ ਕਰਨੀ ਇਕ ਪ੍ਰਕਾਰ ਪਵਿੱਤ੍ਰਤਾ ਦੀ ਪ੍ਰਤੀਕ ਹੈ ਜਿਵੇਂ ਕਿ ਆਪ ਜੀ ਨੇ ਗੁਰੂ ਪ੍ਰਤਾਪ ਸੂਰਜ ਦੀ ਰਿਤੂ 6 ਅਸੂ (47) ਵਿਚ ਵਰਣਨ ਕੀਤਾ ਹੈ—

**ਸੁਨਿ ਕਰਿ ਮਾਨ ਸਿੰਘ ਦਿਯ ਉਤਰ**
**ਜਬ ਮੱਕੇ ਹਮ ਪਹੁੰਚੇ ਜਾਇ।**
**ਨਈ ਰਸਮ ਨਿਕਲੀ ਇਹ ਤਹਿ ਤੇ**
**ਸਭਿ ਕਿਛ ਲੋਹੇ ਤੇ ਬਨਿ ਆਇ।**
**ਅੱਵਲ ਖਾਨੇ ਮਾਂਹਿ ਕਰਦ ਛੁਹਿ,**
**ਪੁਨ ਹੁਇ ਪਾਕ ਖਾਨ ਕੇ ਭਾਇ।**
**ਤਬ ਕੇ ਹਮਰੇ ਪੀਰ ਬਖਾਨਯੋ,**
**ਖਾਨਾ ਖਾਹੁ ਕਰਦ ਨਿਤ ਵਾਇ।**

ਸੋ, ਜਿਹੜੇ ਡੇਰਿਆਂ ਦੇ ਮਹੰਤ ਜਾਂ ਸਾਧੂ ਜੋ ਆਪਣੇ ਆਪ ਨੂੰ ਗੁਰੂ ਸਦਾਉਣ ਵਾਲਾ ਪਖੰਡ ਜਾਲ ਵਿਛਾਈ ਬੈਠੇ ਹਨ ਉਹ ਕੜਾਹ ਪ੍ਰਸ਼ਾਦ ਵਿਚ ਕ੍ਰਿਪਾਨ ਭੇਟ ਨਹੀਂ ਕਰਦੇ ਸਗੋਂ ਇਹ ਪ੍ਰਚਾਰ ਕਰਦੇ ਹਨ ਕਿ ਇਹ ਅਕਾਲੀ ਸਿੱਖਾਂ ਦੀ ਬਣਾਈ ਹੋਈ ਮਰਯਾਦਾ ਹੈ। ਸੋ, ਖ਼ਾਲਸਾ ਜੀ ! ਅਜਿਹੇ ਲੋਕਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ ਅਤੇ ਨਵੀਂ ਸਿੱਖ ਪਨੀਰੀ ਨੂੰ ਵੀ ਬਚਾ ਕੇ ਰਖਣਾ ਚਾਹੀਦਾ ਹੈ। ਜੋ

ਇਤਿਹਾਸਕ ਅਤੇ ਸੀਨਾ-ਬਸੀਨਾ ਚਲੀ ਆ ਰਹੀ ਪੰਥਕ ਮਰਯਾਦਾ ਹੈ ਉਸ ਨੂੰ ਪ੍ਰਚਾਰਨਾ ਹਰੇਕ ਗੁਰਸਿਖ ਦਾ ਫਰਜ਼ ਬਣਦਾ ਹੈ। ਗੁਰੂ ਮਹਾਰਾਜ ਦਾ ਹੁਕਮ ਲੈਣ ਉਪ੍ਰੰਤ ਕੜਾਹ ਪ੍ਰਸ਼ਾਦ ਦੀ ਦੇਗ ਵਿਚ ਕ੍ਰਿਪਾਨ ਜ਼ਰੂਰ ਭੇਟ ਕਰਨੀ ਚਾਹੀਦੀ ਹੈ। ਹਾਂ, ਜਿਥੇ ਕਿਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪ੍ਰਕਾਸ਼ ਨਾ ਹੋਵੇ ਉਥੇ 'ਗੁਰੁ ਮੇਰੈ ਸੰਗਿ ਸਦਾ ਹੈ ਨਾਲੇ' ਦੀ ਭਾਵਨਾ ਨੂੰ ਮੁਖ ਰਖਦੇ ਹੋਏ ਅਰਦਾਸਾ ਕਰਨ ਮਗਰੋਂ ਕ੍ਰਿਪਾਨ ਭੇਟ ਕਰਕੇ ਦੇਗ ਵਰਤਾਉਣੀ ਹੀ ਉਚਿਤ ਹੈ।

ਇਸ ਵਿਚ ਸੰਦੇਹ ਨਹੀਂ ਕਿ ਹਰ ਪ੍ਰਾਣੀ ਦੇ ਜੀਵਨ ਵਿਚ ਕੋਈ ਨਾ ਕੋਈ ਘਾਟ ਹੁੰਦੀ ਹੈ ਪਰ ਗੁਰਦੁਆਰਿਆਂ ਦੇ ਗ੍ਰੰਥੀ ਜਾਂ ਸੇਵਾਦਾਰ ਚੰਗੇ ਜੀਵਨ ਦਾ ਇਕ ਨਮੂਨਾ ਹੋਣੇ ਚਾਹੀਦੇ ਹਨ। 'ਅਮਰ ਲੇਖ' (ਰਚਿਤ ਭਾ. ਸ. ਵੀਰ ਸਿੰਘ ਜੀ) ਦੇ ਪੰਨਾ 162 ਉਤੇ 'ਦਸਵੀਂ ਮੂਰਤਿ' ਦੇ ਸਿਰਲੇਖ ਹੇਠਾਂ ਜੋ ਅੱਖਰ ਲਿਖੇ ਹਨ, ਉਹ ਪੜ੍ਹ ਕੇ ਗ੍ਰੰਥੀ ਸਿੰਘਾਂ ਨੂੰ ਸੁੱਚੇਤ ਹੋਣ ਦੀ ਲੋੜ ਹੈ—

"ਇਕ ਰਾਮਾਨੁਜੀ ਘਰਾਣੇ ਵਿਚ ਇਕ ਭਾਈ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਾਠ ਕੀਤਾ, ਭੋਗ ਪਾਇਆ, ਅਰਦਾਸ ਕੀਤੀ, ਦੋ ਰੁਪਏ ਪਾਠ ਕਰਾਈ ਮਿਲੇ। ਜਦ ਕੜਾਹ ਪ੍ਰਸ਼ਾਦ ਵਰਤਾਉਣ ਲਗੇ, ਤਦ ਕ੍ਰਿਪਾਨ ਕੱਢ ਕੇ ਹੱਥ ਵਿਚ ਲਈ। ਅਜੇ ਕਰਦ ਭੇਟ ਨਹੀਂ ਕੀਤੀ ਸੀ, ਕਿ ਉਸ ਘਰ ਦੇ ਕੀ ਆਦਮੀ, ਕੀ ਤੀਵੀਆਂ ਦੌੜ ਕੇ ਲਪਕੇ। ਲੋਹੜੀ ਦੀ ਮੋਹਮਾਈ ਮੰਗਣ ਵਾਲੀਆਂ ਕੁੜੀਆਂ ਵਾਂਗ ਗਰੀਬ ਭਾਈ ਨੂੰ ਘੇਰ ਲਿਆ ਤੇ ਬੋਲੇ, ਦੇਖਣਾ ਭਾਈ ਜੀ ਅਨਰਥ ਨਾ ਮਾਰਨਾ, ਅਸੀਂ ਵੈਸ਼ਨਵ ਜੇ, ਕੜਾਹ ਨੂੰ ਛੁਰੀ ਲਾ ਕੇ ਝਟਕਾ ਨਾ ਕਰ ਦੇਣਾ। ਸਾਡੇ ਕੰਮ ਦਾ ਨਹੀਂ ਰਹੇਗਾ। ਭਾਈ ਜੀ ਨੇ ਕ੍ਰਿਪਾਨ ਉੜੰਗ ਲਈ ਤੇ ਉਨ੍ਹਾਂ ਦੇ ਕਹੇ ਮੂਜਬ ਤੁਲਸੀ ਦਲ ਨਾਲ ਕੜਾਹ ਪ੍ਰਸ਼ਾਦ ਭੇਟ ਕਰ ਕੇ ਵਰਤਿਆ ਤੇ ਆਪ ਭੀ ਘਰ ਲਿਆਏ। ਵਾਹ, ਇਹ ਭਾਈ ਦੀ ਕੈਸੀ ਸੂਰਬੀਰ ਮੂਰਤੀ ਹੈ।"



# ਕੜਾਹ ਪ੍ਰਸ਼ਾਦ ਵਰਤਾਉਣ ਦੀ ਜੁਗਤੀ

ਸਿਖ ਰਹਿਤ ਮਰਯਾਦ (ਸ਼੍ਰੋ. ਕਮੇਟੀ) ਦੇ ਪੰਨਾ 21 ਉਪਰ ਕੜਾਹ ਪ੍ਰਸ਼ਾਦ ਵਰਤਾਉਣ ਦੀ ਬਿਧੀ ਇਸ ਪ੍ਰਕਾਰ ਦਰਜ ਹੈ—

(ੲ)... "ਸੰਗਤ ਨੂੰ ਵਰਤਾਉਣ ਤੋਂ ਪਹਿਲਾਂ ਕੜਾਹ ਪ੍ਰਸ਼ਾਦ ਵਿਚੋਂ ਪੰਜਾਂ ਪਿਆਰਿਆਂ ਦਾ ਗੱਫਾ ਕੱਢ ਕੇ ਵਰਤਾਇਆ ਜਾਵੇ। ਉਪ੍ਰੰਤ ਸੰਗਤਾਂ ਵਿਚ ਵਰਤਾਉਣ ਲਗਿਆਂ ਪਹਿਲਾਂ ਤਾਬਿਆ ਬੈਠੇ ਸਿੰਘ ਨੂੰ ਕਟੋਰੇ ਜਾਂ ਕੌਲ ਵਿਚ ਪਾ ਕੇ ਦੇਵੇ ਤੇ ਫਿਰ ਬਾਕੀ ਸੰਗਤ ਨੂੰ ਵਰਤਾਵੇ। ਕਿਸੇ ਲਿਹਾਜ਼ ਜਾਂ ਘ੍ਰਿਣਾ ਕਰਕੇ ਵਿਤਕਰਾ ਨਾ ਕਰੇ। ਸਭ ਸਿਖ, ਗੈਰ ਸਿਖ, ਨੀਚ ਊਚ ਜ਼ਾਤਿ ਵਾਲੇ ਨੂੰ, ਇਕੋ ਜਿਹਾ ਵਰਤਾਵੇ। ਕੜਾਹ ਪ੍ਰਸ਼ਾਦ ਵਰਤਾਣ ਵੇਲੇ ਸੰਗਤ ਵਿਚ ਬੈਠੇ ਕਿਸੇ ਮਨੁੱਖ ਤੋਂ ਜ਼ਾਤ-ਪਾਤ ਜਾਂ ਛੂਤ ਛਾਤ ਦਾ ਖ਼ਿਆਲ ਕਰਕੇ ਗਿਲਾਨੀ ਨਹੀਂ ਕਰਨੀ ਚਾਹੀਦੀ।"



(ਸ) "ਤਾਬਿਆ ਬੈਠੇ ਸਿੰਘ ਨੂੰ ਦੂਹਰਾ ਗੱਫਾ ਦੇਣਾ ਅਯੋਗ ਵਿਤਕਰਾ ਹੈ"।

ਕੜਾਹ ਪ੍ਰਸ਼ਾਦ ਵਰਤਾਉਣ ਵਾਲਾ ਸਬਰ ਤੇ ਸੰਤੋਖ ਵਾਲਾ ਸਿਖ ਹੋਣਾ ਚਾਹੀਦਾ ਹੈ। ਜੇ ਕਰੋਧ ਵਿਚ ਆ ਕੇ ਕਿਸੇ ਗੁਰਸਿਖ ਮਾਈ ਭਾਈ ਨੂੰ ਉਹ ਤ੍ਰਿਸਕਾਰ ਭਰੇ ਸ਼ਬਦ ਵਰਤੇਗਾ ਤਾਂ ਉਸ ਦਾ ਹਸ਼ਰ ਉਹੀ ਹੋਵੇਗਾ ਜੋ ਸੋਭਾ ਰਾਮ ਦਾ ਹੋਇਆ ਸੀ। ਤਵਾਰੀਖ ਗੁਰੂ ਖ਼ਾਲਸਾ (ਕ੍ਰਿਤ ਗਿ. ਗਿਆਨ ਸਿੰਘ ਜੀ ਕਰਤਾ ਪੰਥ ਪ੍ਰਕਾਸ਼) ਵਿਚ ਇਤਿਹਾਸਕ ਪ੍ਰਸੰਗ ਇਉਂ ਅੰਕਿਤ ਹੈ—

"ਸੰ. 1734 ਬਿ. ਨੂੰ ਦੀਵਾਨ ਵਿਚ ਗੁਰੂ ਜੀ ਬੈਠੇ ਸਨ, ਕਲੰਦਰਾਂ ਨੇ ਆ ਕੇ ਬਾਂਦਰ, ਰਿੱਛ ਨਚਾਏ, ਸਿੱਖ ਹਸਾਏ। ਗੁਰੂ ਜੀ ਨੇ ਆਪਣੇ ਉਤੇ ਚੌਰ ਕਰਨ ਵਾਲੇ ਭਾਈ ਕੀਰਤੀਏ ਨੂੰ ਕਿਹਾ 'ਤੂੰ ਏਸ ਰਿੱਛ ਨੂੰ ਜਾਣਦਾ ਹੈਂ?' ਉਹ ਬੋਲਿਆ ਜੀ ਮੈਂ ਨਹੀਂ ਜਾਣਦਾ। ਗੁਰੂ ਜੀ ਬੋਲੇ ਏ ਤੇਰਾ ਬਾਪ ਸੋਭਾ ਰਾਮ ਹਈ, ਅੱਠ

ਬਰਸ ਹੋਏ ਦੇਹ ਛੱਡ, ਉਤਰ ਕਾਸ਼ੀ ਦੇ ਪਰਬਤ ਵਿਚ ਜਾ, ਰਿੱਛ ਜੋਨੀ ਪਾ ਲੀਤੀ ਹੈਸ। ਕਲੰਦਰਾਂ ਨੇ ਕਿਹਾ ਇਹ ਗੱਲ ਸੱਚ ਹੈ, ਅਸੀਂ ਇਸ ਨੂੰ ਓਥੋਂ ਹੀ ਫੜ ਕੇ ਲਿਆਏ ਹਾਂ। ਭਾਈ ਕੀਰਤੀਏ ਨੇ ਫਿਰ ਚੌਰ ਧਰ ਆਖਯਾ ਮੇਰੇ ਬਾਪ ਨੇ ਸੱਤਵੇਂ ਅੱਠਵੇਂ ਨੌਵੇਂ ਗੁਰੂ ਜੀ ਦੀ ਸੇਵਾ ਕੀਤੀ ਤਾਂ ਰਿੱਛ ਜੋਨੀ ਪਾਈ, ਹੁਣ ਮੈਂ ਤੁਹਾਡੀ ਸੇਵਾ ਕਰ ਕੇ ਬਾਂਦਰ ਹੋਵਾਂਗਾ। ਜਦ ਤੁਹਾਡੀ ਸੇਵਾ ਦਾ ਇਹੋ ਫਲ ਹੈ ਕਿ ਰਿੱਛ ਤੇ ਬਾਂਦਰ ਜੋਨੀ ਪਾਕੇ ਕਲੰਦਰਾਂ ਦੀ ਮਾਰ ਖਾਂਦੇ ਘਰ ਘਰ ਨਚਦੇ ਫਿਰਨਾ ਪੈਂਦਾ ਹੈ ਤਾਂ ਤੁਹਾਡੀ ਸੇਵਾ ਕਿਉਂ ਕਰਨੀ ਤੇ ਕਿਉਂ ਤੁਹਾਨੂੰ ਗੁਰੂ ਮੰਨਣਾ ਹੈ?

ਗੁਰੂ ਜੀ ਨੇ ਹੱਸ ਕੇ ਕਿਹਾ ਓਸ ਨੇ ਰਿੱਛ ਹੋਣ ਦਾ ਕਰਮ ਕੀਤਾ ਸੋ ਰਿੱਛ ਹੋਯਾ, ਜੋ ਬਾਂਦਰ ਹੋਣ ਦਾ ਕਰਮ ਕਰੇਗਾ ਜੋ ਬਾਂਦਰ ਹੋ ਜਾਊ। ਸੰਤ ਭਗਤ ਦੇ ਸਰਾਪ ਨੂੰ ਤਾਂ ਬ੍ਰਹਮ ਬਿਸ਼ਨ ਭੀ ਨਹੀਂ ਮੇਟ ਸਕਦੇ, ਤੇਰੇ ਬਾਪ ਨੇ ਗੁਰੂ ਜੀ ਦੇ ਰੂਬਰੂ ਰਿੱਛ ਹੋਣ ਦਾ ਕਰਮ ਕੀਤਾ ਤਦ ਸਿੱਦਕੀ ਸਿੱਖ ਨੇ ਸਰਾਪ ਦਿਤਾ, ਓਹ ਰਿੱਛ ਹੋਯਾ, ਕਿਉਂਕਿ 'ਅੰਡ ਬਿਨਾਸੀ ਜੇਰ ਬਿਨਾਸੀ, ਉਤਭੁਜ ਸੇਤ ਬਿਨਾਧਾ॥ ਗਿਰਿ ਬਸੁਧਾ ਜਲ ਪਵਨ ਜਾਇਗੋ ਇਕ ਸਾਧ ਬਚਨ ਅਟਲਾਧਾ॥" ਫੇਰ ਜਦ ਸਿਖ ਸਿੱਖਾਂ ਨੇ ਸਰਾਪ ਹੋਣ ਦਾ ਕਾਰਨ ਪੁੱਛਿਆ ਤਾਂ ਗੁਰੂ ਜੀ ਨੇ ਫੁਰਮਾਇਆ ਇਕ ਸਿਦਕੀ ਸਿੱਖ ਭਾਈ ਸੰਤਾ ਨਾਮੇ ਜ਼ਿਮੀਂਦਾਰ ਹੈ, ਓਹ ਸਦਾ ਆਪਨੀ ਕਮਾਈ ਵਿਚੋਂ ਦਸਵਾਂ ਹਿਸਾ ਗੁਰੂ ਜੀ ਦੇ ਲੰਗਰ ਵਿਚ ਪਾਉਂਦਾ ਹੈ। ਉਨ ਦੂਸਰੇ ਦਾ ਇਕ ਕੱਖ ਭੀ ਆਪਣੀ ਕਮਾਈ ਵਿਚ ਕਦੇ ਮਿਲਣ ਨਹੀਂ ਦਿਤਾ, ਨਾ ਓਨ ਕਦੇ ਝੂਠ ਬੋਲਯਾ ਹੈ। ਜਦ ਓਹ ਅਨਾਜ ਦਾ ਗੱਡਾ ਭਰ ਕੇ ਲੈ ਆਇਆ ਤਾਂ ਸੋਭਾ ਰਾਮ ਕੜਾਹ ਪ੍ਰਸ਼ਾਦ ਵਰਤਾ ਰਿਹਾ ਸੀ, ਓਨ ਮੰਗਿਆ ਤਾਂ ਸੋਭੇ ਨੇ ਆਖਯਾ ਪਰੇ ਖੜਾ ਰਹੁ ਕਿੱਥੇ ਰਿੱਛ ਜੇਹਾ ਅੱਗੇ ਆਉਂਦਾ ਹੈਂ? ਉਨ੍ਹਾਂ ਬੇਨਤੀ ਕੀਤੀ ਮੇਰਾ ਗੱਡਾ ਜਾਂਦਾ ਹੈ, ਮੈਂ ਛੇਤੀ ਜਾਣਾ ਹੈ, ਪ੍ਰਸਾਦ ਦੇ ਦਿਓ। ਸੋਭੇ ਨੇ ਕੜਕ ਕੇ ਓਸ ਨੂੰ ਫੇਰ ਰਿੱਛ ਤੇ ਭੂਛ ਜੱਟ ਦਸਿਆ ਤਾਂ ਓਨ ਜ਼ਿਮੀਂ ਉਤੋਂ ਕਣਕੇ ਦਾ ਭੋਰਾ ਚੁਕ ਕੇ ਸ਼ਰਧਾ ਨਾਲ ਮੂੰਹ ਪਾਯਾ ਤਾਂ ਉਸ ਦੇ ਬਚਨ ਵਿਚ ਅਜੇਹੀ ਸੱਤਾ ਹੋਈ ਜੋ ਮੂੰਹੋਂ ਕਹੇ ਸੋਏ ਹੋ

ਜਾਵੇ। ਤਦ ਸੋਭੇ ਰਾਮ ਨੂੰ ਏਹ ਸਰਾਪ ਦਿਤਾ ਕਿ ਜਿੰਕੂ ਤੂੰ ਨੱਕ ਚੜ੍ਹਾ, ਹੱਥ ਨਚਾ ਮੈਨੂੰ ਰਿੱਛ ਦਸਿਆ ਹੈ, ਜਾਹ ਤੂੰ ਹੀ ਰਿੱਛ ਜੋਨੀ ਪਾ, ਨੱਕ ਚਿਰਵਾ, ਘਰ ਘਰ ਨੱਚਦਾ ਫਿਰ। ਓਸ ਸੱਚੇ ਸਿਖ ਦੇ ਸਰਾਪੇ ਨੇ ਸੋਭੇ ਨੂੰ ਰਿੱਛ ਜੋਨੀ ਦਿਤੀ ਹੈ। ਬਾਕੀ ਗੁਰੂ ਜੀ ਦੀ ਸੇਵਾ ਦਾ ਫਲ ਹੁਣ ਏਹ ਦੇਵ ਜੋਨੀ ਪਾ ਕੇ ਸੱਚ ਖੰਡ ਨੂੰ ਜਾਇਗਾ।

ਭਾਈ ਸਿੱਖਾ! ਜੀਕੂੰ ਮਾਤਾ ਪਿਤਾ ਆਪਣੇ ਬਚਨ ਤੇ ਸੰਕਲਪ ਪੂਰੇ ਕਰਨ ਦਾ ਹਠ ਛੱਡ ਕੇ ਆਪਣੇ ਬਚਿਆਂ ਦੇ ਬਚਨ ਤੇ ਸੰਕਲਪ ਪੂਰੇ ਕਰਦੇ ਹਨ। ਇਸ ਪ੍ਰਕਾਰ ਭਾਈ ਕੀਰਤੀਏ ਆਦਿ ਸਰਬ ਸਿੱਖਾਂ ਨੂੰ ਸਿਦਕ ਦ੍ਰਿੜਾ, ਪੁਨ, ਗੁਰੂ ਜੀ ਦੀ ਸੇਵਾ ਫਲ ਦਿਖਾਉਣ ਲਈ ਗੁਰੂ ਜੀ ਨੇ ਆਪਣਾ ਸੀਤ ਪ੍ਰਸ਼ਾਦ ਰਿੱਛ ਨੂੰ ਖਵਾਇਆ ਤਾਂ ਓਨ ਰਿੱਛ ਦੇਹ ਛੱਡ ਕੇ ਦੇਵਤਾ ਹੋ ਗਿਆ। ਆਪਣਾ ਸਾਰਾ ਹਾਲ, ਗੁਰੂ ਜੀ ਦਾ ਤੇ ਸਿਖਾਂ ਦਾ ਪ੍ਰਤਾਪ ਵਰਣਨ ਕਰ ਸੁਣਾਇਆ, ਫਿਰ ਬਿਵਾਨ ਪੁਰ ਬੈਠ ਸਚ ਖੰਡ ਨੂੰ ਚਲਾ ਗਿਆ ਤੇ ਕਲੰਦਰ ਰੋਣ ਲਗੇ ਤਾਂ ਗੁਰੂ ਜੀ ਨੇ ਉਹਨਾਂ ਨੂੰ ਖਜ਼ਾਨੇ ਵਿਚੋਂ ਰੁਪਏ ਦਿਵਾ ਦਿਤੇ। ਇਹ ਕੌਤਕ ਦੇਖ ਕੇ ਸਭ ਸਿੱਖ ਹਕੇ ਬੱਕੇ ਰਹਿ ਗਏ ਅਰ ਸ੍ਰੀ ਕਲਗੀਧਰ ਜੀ ਨੂੰ ਸਰਬ ਸ਼ਕਤੀਵਾਨ ਮੰਨਣ ਲੱਗੇ।" (ਪੰ. 769-70)

ਰਹਿਤਨਾਮਾ ਭਾਈ ਚੌਪਾ ਸਿੰਘ ਜੀ ਵਿਚ ਇਹ ਬਚਨ ਹਨ:—

'ਪ੍ਰਸਾਦ ਵਰਤਾਉਂਦਾ ਬੋਲੇ ਨਾ, ਬੋਲੇ ਤਾਂ ਮੁਖ ਕੇ ਰੁਮਾਲ ਸੇ ਢਕੇ। ਪਿੰਡਾ ਖੁਰਕੇ ਤਾਂ ਹਥ ਧੋਇ ਲਵੇ।'

ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣ ਸਮੇਂ ਗੁਰਦੁਆਰਿਆਂ ਵਿਚ ਖਾਸ ਕਰਕੇ ਚੌਪਈ ਦਾ ਪਾਠ ਜਾਂ ਹੋਰ ਖੁਲ੍ਹੇ ਸ਼ਬਦ ਪੜ੍ਹੇ ਜਾਂਦੇ ਹਨ ਤਾਂ ਜੋ ਹੋਰ ਕਿਸੇ ਪ੍ਰਕਾਰ ਦਾ ਰੌਲਾ ਨਾ ਪਵੇ। ਗੁਰਬਾਣੀ ਦਾ ਪਠਨ ਪਾਠਨ ਲਾਹੇਵੰਦਾ ਹੈ ਪਰ ਕੜਾਹ ਪ੍ਰਸ਼ਾਦ ਵਰਤਾਉਣ ਵਾਲੇ ਸਿੰਘ ਨੂੰ ਉਪਰੋਕਤ ਰਹਿਤਨਾਮੇ ਤੇ ਅਮਲ ਕਰਨਾ ਜ਼ਰੂਰੀ ਹੈ ਕਿਉਂਕਿ ਕੜਾਹ ਪ੍ਰਸ਼ਾਦ ਵਰਤਾਉਣ ਵਾਲੇ ਦੇ ਬੋਲਣ ਨਾਲ ਦੇਗ ਵਿਚ ਥੁੱਕ ਗਿਰ ਸਕਦੀ ਹੈ ਅਤੇ ਉਹ ਕਿਸੇ ਸਮੇਂ ਅਜਿਹੇ ਕੁਕਰਮ ਦਾ ਭਾਗੀ ਬਣ ਸਕਦਾ ਹੈ।

ਇਸੇ ਤਰ੍ਹਾਂ ਪਿੰਡਾ ਖੁਰਕ ਕੇ ਹੱਥ ਧੋਣ ਦੀ ਜੋ ਸਿਖਿਆ ਦਿੱਤੀ ਹੈ ਉਹ ਵੀ ਉਤਮ ਹੈ ਕਿਉਂਕਿ ਹਥ ਦੇ ਨੰਹੂਆਂ ਵਿਚ ਪਸੀਨੇ ਦੀ ਮੈਲ ਜਾਂ ਹੋਰ ਸਰੀਰ ਦਾ ਸੂਖਮ ਗੰਦ ਧਸ ਜਾਂਦਾ ਹੈ ਜੋ ਬਿਮਾਰੀ ਦਾ ਕਾਰਨ ਬਣ ਸਕਦਾ ਹੈ। ਇਸ ਲਈ ਪ੍ਰਸ਼ਾਦ ਵਰਤਾਉਣ ਵੇਲੇ ਸਰੀਰ ਨੂੰ ਖੁਰਕਣਾ ਨਹੀਂ ਚਾਹੀਦਾ, ਜੇ ਖੁਰਕੇ ਤਾਂ ਹਥ ਜ਼ਰੂਰ ਧੋਣੇ ਚਾਹੀਦੇ ਹਨ। ਸੰਤ ਗੁਰਬਚਨ ਸਿੰਘ ਜੀ 'ਖਾਲਸਾ' ਭਿੰਡਰਾਂ ਵਾਲੇ ਇਸ ਸਿਖਿਆ ਤੇ ਪੂਰਾ ਅਮਲ ਕਰਦੇ ਸਨ। ਇਥੋਂ ਤਕ ਕਿ ਉਹ ਆਪਣੀ ਟਕਸਾਲ ਦੇ ਵਿਦਿਆਰਥੀਆਂ ਨੂੰ ਜਦੋਂ ਪੋਥੀ ਜਾਂ ਗੁਟਕੇ ਤੋਂ ਪਾਠ ਕਰ ਰਹੇ ਹੋਣ, ਅਤੇ ਜੇ ਪਿੰਡੇ ਨੂੰ ਖੁਰਕਣ ਤਾਂ ਹਥ ਧੋ ਕੇ ਪੋਥੀ ਨੂੰ ਲਾਉਣ ਦੀ ਸਿਖਿਆ ਦਿੰਦੇ ਸਨ। ਇਹ ਗੁਰਬਾਣੀ ਦਾ ਪਿਆਰ ਸਤਿਕਾਰ ਹੈ ਜੋ ਸਮੂਹ ਗੁਰਸਿਖਾਂ ਨੂੰ ਅਪਨਾਉਣਾ ਚਾਹੀਦਾ ਹੈ।

ਗੁਰਮਤਿ ਨਿਯਮਾਂ ਅਨੁਸਾਰ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣ ਵਾਲੇ ਅੰਮ੍ਰਿਤਧਾਰੀ ਸਿੰਘ ਹੋਣੇ ਚਾਹੀਦੇ ਹਨ ਪਰ ਅਜ ਕਲ ਇਸ ਰਹੁਰੀਤੀ ਤੇ ਆਮ ਗੁਰਦੁਆਰਿਆਂ ਵਿਚ ਅਮਲ ਨਹੀਂ ਹੋ ਰਿਹਾ। ਗੁਰਦੁਆਰਿਆਂ ਦੇ ਗ੍ਰੰਥੀ ਸਿੰਘ ਕਰੀਤਨੀਏ ਸਿੰਘ ਅਤੇ ਹੋਰ ਗੁਰਸਿੱਖ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣ ਵਿਚ ਹਤਕ ਜਾਂ ਸ਼ਰਮ ਮਹਿਸੂਸ ਕਰਦੇ ਹਨ, ਇਸ ਲਈ ਗੁਰਦੁਆਰਿਆਂ ਵਿਚ ਲਗੇ ਸੇਵਾਦਾਰ ਇਸ ਡਿਊਟੀ ਨੂੰ ਨਿਭਾਉਂਦੇ ਹਨ। ਸੰਗਤ ਵਿਚੋਂ ਕਈ ਫੋਕਟ ਕਰਮੀ ਸਿਖ ਜਿਨ੍ਹਾਂ ਨੇ ਦਾੜ੍ਹਾ ਪ੍ਰਕਾਸ਼ ਕੀਤਾ ਹੁੰਦਾ ਹੈ, ਵੀ ਇਹ ਸੇਵਾ ਕਰਦੇ ਹਨ। ਕਈ ਥਾਵਾਂ ਤੇ, ਖ਼ਾਸ ਕਰਕੇ ਵਡੇ ਵਡੇ ਸਾਧਾਂ ਦੇ ਸਮਾਗਮਾਂ ਵਿਚ ਤਾਂ ਪਤਿਤ ਸਿਖ ਵੀ ਕੜਾਹ ਪ੍ਰਸ਼ਾਦ ਦੀ ਦੇਗ ਵੰਡਦੇ ਦੇਖੇ ਜਾਂਦੇ ਹਨ ਜੋ ਵਡੀ ਸ਼ਰਮ ਵਾਲੀ ਗਲ ਹੈ। ਅਸੀਂ ਸੇਵਾ ਨਾਲੋਂ ਸ਼ਰਮ ਨੂੰ ਮਹਤਤਾ ਦਿੰਦੇ ਹਾਂ ਜੋ ਕਿ ਇਕ ਗੁਰਮੁਖ ਦੀ ਜੀਵਨ ਉਸਾਰੀ ਲਈ ਅਤੀ ਹਾਨੀਕਾਰਕ ਹੈ। ਇਸ ਬਾਰੇ ਤਨਖਾਹ ਨਾਮਾ ਭਾ. ਨੰਦ ਲਾਲ ਜੀ ਵਿਚ ਸਪਸ਼ਟ ਬਚਨ ਹਨ—

**ਲਗੈ ਦੀਵਾਨ ਮੂਲ ਨਹਿ ਜਾਵਹਿ।**
**ਰਹਿਤ ਬਿਨਾ ਪ੍ਰਸ਼ਾਦ ਵਰਤਾਵਹਿ।**

**ਸੂਹਾ ਪਹਿਨ ਲਏ ਨਸਵਾਰ।**
**ਗੋਬਿੰਦ ਸਿੰਘ ਜਮ ਕਰੇ ਖੁਆਰ।**

ਇਸੇ ਤਰ੍ਹਾਂ ਜੋ ਸਿਖ ਪ੍ਰਸ਼ਾਦ ਵਰਤਾਉਂਦਾ ਹੈ ਪਹਿਲਾਂ ਆਪਣਾ ਹਿਸਾ ਰਖ ਲਏ ਸੋ ਭੀ ਤਨਖਾਹੀਆ ਗਰਦਾਨਿਆ ਜਾਂਦਾ ਹੈ। ਕਈ ਨੌਜਵਾਨ ਮੰਦ-ਭਾਵਨਾ ਨਾਲ ਪ੍ਰਸ਼ਾਦ ਵਰਤਾਉਣ ਦੀ ਸੇਵਾ ਲੈ ਲੈਂਦੇ ਹਨ, ਪ੍ਰਬੰਧਕਾਂ ਨੂੰ ਅਜਿਹੇ ਰਹਿਤਹੀਣਾਂ ਤੋਂ ਸੁਚੇਤ ਰਹਿਣਾ ਚਾਹੀਦਾ ਹੈ।

ਗੁਰਮਤਿ ਸਮਾਗਮਾਂ ਗੁਰਦੁਆਰਿਆਂ ਅਤੇ ਘਰਾਂ ਵਿਚ ਕੜਾਹ ਪ੍ਰਸ਼ਾਦ ਥਾਲਾਂ ਵਿਚ ਪਾ ਕੇ ਬਿਨਾਂ ਢਕੇ ਹੀ ਵੰਡਦੇ ਵੇਖਿਆ ਜਾਂਦਾ ਹੈ। ਇਸ ਤਰ੍ਹਾਂ ਪ੍ਰਸ਼ਾਦ ਦਾ ਆਦਰ ਨਹੀਂ ਸਗੋਂ ਬੇ-ਸਤਿਕਾਰੀ ਹੁੰਦੀ ਹੈ। ਜਦੋਂ ਕਿ ਗੁਰਮਤਿ ਅਨੁਸਾਰ ਨੰਗੇ ਸਿਰ ਕੋਈ ਵਸਤੂ ਖਾਣ ਉਤੇ ਪਾਬੰਦੀ ਹੈ ਤਾਂ ਪ੍ਰਸ਼ਾਦ ਨੂੰ ਨੰਗਾ ਰਖ ਕੇ ਵਰਤਾਉਣਾ ਕਿਥੋਂ ਦੀ ਗੁਰਮਤਿ ਹੈ ? ਇਥੋਂ ਤਕ ਕਿ ਵਰਤਾਉਣ ਵਾਲੇ ਨੂੰ ਮੂੰਹ ਅਗੇ ਕਪੜਾ ਰਖ ਕੇ ਵਰਤਾਉਣ ਦੀ ਹਦਾਇਤ ਕੀਤੀ ਗਈ ਹੈ। ਇਸ ਲਈ ਚਾਰ ਪੰਜ ਛੋਟੇ ਛੋਟੇ ਸਾਫ ਰੁਮਾਲੇ ਜ਼ਰੂਰ ਰੱਖਣੇ ਚਾਹੀਦੇ ਹਨ ਅਤੇ ਰੋਜ਼ਾਨਾ ਗਰਮ ਪਾਣੀ ਨਾਲ ਧੋਣੇ ਚਾਹੀਦੇ ਹਨ ਤਾਂ ਜੋ ਉਨ੍ਹਾਂ ਵਿਚੋਂ ਘੀ ਦੀ ਥਿੰਧਾਈ ਲਹਿੰਦੀ ਰਹੇ।

ਪ੍ਰਸ਼ਾਦ ਵੰਡਣ ਵਾਲੇ ਨੂੰ ਕਿਸੇ ਪ੍ਰਕਾਰ ਦਾ ਵਿਤਕਰਾ ਨਹੀਂ ਕਰਨਾ ਚਾਹੀਦਾ। ਆਪਣੀ ਮਰਜ਼ੀ ਅਨੁਸਾਰ ਕਿਸੇ ਨੂੰ ਵਧ ਤੇ ਕਿਸੇ ਨੂੰ ਘਟ ਜਾਂ ਕਿਸੇ ਨੂੰ ਪਹਿਲਾਂ ਤੇ ਕਿਸੇ ਨੂੰ ਪਿਛੋਂ ਪ੍ਰਸ਼ਾਦ ਦੇਣਾ, ਚੰਗੀ ਗਲ ਨਹੀਂ। ਇਸ ਤਰ੍ਹਾਂ ਵੈਰੀ ਜਾਂ ਮਿਤਰ ਦੀ ਭਾਵਨਾ ਨਾਲ ਪ੍ਰਸ਼ਾਦ ਵੰਡਣਾ ਗੁਰਮਤਿ ਸਿਧਾਂਤਾਂ ਦੀ ਉਲੰਘਣਾ ਕਰਨਾ ਹੈ। ਤਨਖਾਹਨਾਮ ਭਾ: ਨੰਦ ਲਾਲ ਜੀ ਵਿਚ ਅੰਕਿਤ ਹੈ:—

**ਜੋ ਪ੍ਰਸ਼ਾਦ ਕੋ ਬਾਂਟ ਹੈ, ਮਨ ਮਹਿ ਧਾਰਹਿ ਲੋਭ।**
**ਕਿਸੈ ਥੋੜਾ ਕਿਸੈ ਅਗਲਾ, ਸਦਾ ਰਹਹਿ ਤਿਸ ਸੋਗ।**



# ਪੰਜਾਂ ਪਿਆਰਿਆਂ ਦਾ ਪ੍ਰਸ਼ਾਦ

ਕਈ ਥਾਵਾਂ ਤੇ ਕੜਾਹ ਪ੍ਰਸ਼ਾਦ ਦੀ ਦੇਗ ਵਰਤਾਉਣ ਦੀ ਰਹੁਰੀਤੀ ਵਿਘਨਮਈ ਬਣੀ ਹੋਈ ਹੈ। ਕਈ ਸਜਣ ਪੰਜਾਂ ਪਿਆਰਿਆਂ ਦਾ ਛਾਂਦਾ ਪਹਿਲੇ ਕਢ ਕੇ ਵੰਡਦੇ ਹਨ, ਕਈ ਕੱਢ ਕੇ ਬਾਕੀ ਦੇ ਕੜਾਹ ਪ੍ਰਸ਼ਾਦ ਵਿਚ ਹੀ ਰਲਾ ਦਿੰਦੇ ਹਨ ਅਤੇ ਕਈ ਵੀਰ ਇਹ ਛਾਂਦਾ ਕੱਢਦੇ ਹੀ ਨਹੀਂ। ਇਸ ਬਾਰੇ ਕਈ ਤਰ੍ਹਾਂ ਦੀ ਚਰਚਾ ਚਲਦੀ ਰਹਿੰਦੀ ਹੈ। ਚਰਚਾ ਵਾਦੀਆਂ ਦੀ ਗਿਆਤ ਲਈ ਇਹ ਲਿਖਣਾ ਜ਼ਰੂਰੀ ਹੈ ਕਿ ਕੜਾਹ ਪ੍ਰਸ਼ਾਦ ਦੀ ਦੇਗ ਜੋ ਪੰਜ ਪਿਆਰਿਆਂ ਦੇ ਨਾਵਾਂ ਨਾਲ ਪ੍ਰਸਿਧ ਹੈ ਉਸ ਦਾ ਅਧਿਕਾਰੀ ਹਰੇਕ ਅੰਮ੍ਰਿਤਧਾਰੀ ਸਿੰਘ ਹੈ ਜਿਹੜਾ ਕਿ ਗੁਰੂ ਮਹਾਰਾਜ ਜੀ ਦੀ ਦੱਸੀ ਹੋਈ ਰਹਿਤ ਵਿਚ ਪ੍ਰਪੱਕ ਹੋਵੇ। ਜਿਹੜੇ ਗੁਰੂ ਜੀ ਦੇ ਹੁਕਮਾਂ ਅਨੁਸਾਰ ਚਲਣ ਵਾਲੇ ਸਿੰਘ ਹਨ ਅਥਵਾ ਚਲਣ ਦਾ ਉਪਰਾਲਾ ਕਰਦੇ ਹਨ ਉਹ ਗੁਰੂ ਨਾਲ ਪਿਆਰ ਕਰਨ ਵਾਲੇ ਹਨ ਅਤੇ ਗੁਰੂ ਨੂੰ ਪਿਆਰੇ ਹਨ। ਜਿਨ੍ਹਾਂ ਪੰਜਾਂ ਸਿਖਾਂ ਨੇ ਆਪਣੇ ਸਰੀਰ ਨਾਲ ਪਿਆਰ ਨਹੀਂ ਕੀਤਾ ਸਗੋਂ ਗੁਰੂ ਦੇ ਹੁਕਮ ਨੂੰ ਮੁਖ ਰੱਖ ਕੇ ਪਿਆਰਿਆ ਹੈ, ਹੁਕਮ ਤੋਂ ਆਪਣਾ ਸੀਸ ਵਾਰਿਆ ਹੈ ਉਨ੍ਹਾਂ ਦਾ ਨਾਉਂ ਗੁਰੂ ਕਲਗੀਧਰ ਪਿਤਾ ਜੀ ਨੇ 'ਪਿਆਰਾ' ਰੱਖਿਆ। ਸੋ ਅੱਜ ਵੀ ਉਹੋ ਸਿਧਾਂਤ ਹੈ।

ਕੜਾਹ ਪ੍ਰਸ਼ਾਦ ਵੰਡਣ ਦੀ ਪਰੰਪਰਾ ਬਹੁਤ ਪੁਰਾਣੀ ਹੈ। ਸਭ ਤੋਂ ਪਹਿਲਾਂ ਪੰਜ ਪਿਆਰਿਆਂ ਦੀ ਯਾਦ ਵਿਚ ਕੜਾਹ ਪ੍ਰਸ਼ਾਦ ਦੇ ਪੰਜ ਵੰਡੇ ਕਢੇ ਜਾਂਦੇ ਹਨ ਅਤੇ ਛੇਵਾਂ ਵੰਡਾ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਤਾਬਿਆ ਬੈਠੇ ਸਿੰਘ ਲਈ ਕਢਿਆ ਜਾਂਦਾ ਹੈ। ਪਰਤਖ ਤੌਰ ਤੇ ਇਹ ਪ੍ਰਸ਼ਾਦ ਪੰਜ ਪਿਆਰੇ (ਭਾ: ਦਯਾ ਸਿੰਘ, ਭਾ: ਧਰਮ ਸਿੰਘ, ਭਾ: ਹਿੰਮਤ ਸਿੰਘ, ਭਾ: ਮਹੁਕਮ ਸਿੰਘ ਅਤੇ ਭਾ: ਸਾਹਿਬ ਸਿੰਘ) ਨਹੀਂ ਛਕਦੇ ਸਗੋਂ ਇਹ ਪ੍ਰਸ਼ਾਦ ਉਨ੍ਹਾਂ ਦੀ ਆਦਰਸ਼ਕ ਕੁਰਬਾਨੀ ਅਰਥਾਤ ਆਪਣੇ ਗੁਰੂ ਨੂੰ ਸੀਸ ਭੇਟ ਕਰਨ ਵਾਲੀ ਇਤਿਹਾਸਕ ਘਟਨਾ ਅਤੇ ਅਦੁੱਤੀ ਚੋਜ ਨੂੰ ਚੇਤੇ ਕਰਾ ਕੇ

ਗੁਰ ਸਿਖਾਂ ਵਿਚ ਨਵਾਂ ਉਤਸ਼ਾਹ ਪੈਦਾ ਕਰਨ ਲਈ ਹੈ, ਇਹ ਉਨ੍ਹਾਂ ਦੀ ਅਮਰ ਯਾਦ ਹੈ। ਇਸ ਲਈ ਇਸ ਪ੍ਰਸ਼ਾਦ ਦੇ ਅਧਿਕਾਰੀ ਉਚੇ-ਸੁਚੇ ਜੀਵਨ ਵਾਲੇ ਅੰਮ੍ਰਿਤਧਾਰੀ ਸਿੰਘ ਹੀ ਕਹੇ ਜਾ ਸਕਦੇ ਹਨ ਅਤੇ ਕੇਵਲ ਗਿਣਤੀ ਵਿਚ ਆਉਣ ਵਾਲੇ ਨਾਂ ਮਾਤਰ ਪੰਜ ਸਿਖ ਨਹੀਂ ਹੋਣੇ ਚਾਹੀਦੇ।

ਕਈ ਵਾਰ ਸੰਗਤ ਵਿਚ ਪੰਜ ਅੰਮ੍ਰਿਤਧਾਰੀ ਸਿੰਘ ਨਹੀਂ ਮਿਲਦੇ ਜਿਸ ਕਾਰਨ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਬੇ-ਅੰਮ੍ਰਿਤਿਆਂ ਵਿਚ ਹੀ ਵੰਡ ਦਿਤਾ ਜਾਂਦਾ ਹੈ। ਕਈ ਵਾਰ ਸੰਗਤ ਵਿਚੋਂ ਪੰਜ ਅਮ੍ਰਿਤਧਾਰੀ ਸਿੰਘ ਨਾ ਮਿਲਣ ਸਕਣ ਕਰਕੇ ਜਾਂ ਘਟ ਹੋਣ ਕਰਕੇ ਅੰਮ੍ਰਿਤਧਾਰੀ ਬੀਬੀਆਂ ਵਿਚ ਵੰਡ ਦਿਤਾ ਜਾਂਦਾ ਹੈ। ਪਰ ਕਈ ਥਾਵਾਂ ਤੇ ਅਜਿਹਾ ਵੀ ਦੇਖਿਆ ਗਿਆ ਹੈ ਕਿ ਇਹ ਪ੍ਰਸ਼ਾਦ ਛੋਟੇ ਬਚਿਆਂ ਵਿਚ ਹੀ ਵੰਡ ਦਿਤਾ ਜਾਂਦਾ ਹੈ, ਜਿਹੜੇ ਨਾਮ ਮਾਤਰ ਸਿਖ ਹੋਣ ਚਾਹੇ ਪਤਿਤ ਹੀ ਹੋਣ। ਕਈ ਥਾਵਾਂ ਤੇ ਇਹ ਪ੍ਰਸ਼ਾਦ ਕਢਕੇ ਸੰਗਤ ਵਿਚ ਵੰਡਣ ਵਾਲੇ ਸਾਰੇ ਪ੍ਰਸ਼ਾਦ ਵਿਚ ਹੀ ਮਿਲਾ ਦਿੰਦੇ ਹਨ। ਭਾ. ਕਾਨ੍ਹ ਸਿੰਘ ਜੀ ਨਾਭਾ ਦੀ ਕਿਰਤ 'ਗੁਰੁਮਤ ਮਾਰਤੰਡ' ਦੇ ਪੰਨਾ 692 ਤੇ ਅੰਕਿਤ ਹੈ ਕਿ "ਜੇ ਦੈਵ ਯੋਗ ਨਾਲ ਅੰਮ੍ਰਿਤਧਾਰੀ ਪੰਜ ਸਿਖ ਮੌਜੂਦ ਨਾ ਹੋਣ, ਤਦ ਸ਼ਰਧਾਵਾਨ ਸਾਰੇ ਗੁਰੂ ਨਾਨਕ ਪੰਥੀ ਇਸ ਪ੍ਰਸ਼ਾਦ ਦੇ ਅਧਿਕਾਰੀ ਹਨ" ਪਰ ਭਾਈ ਸਾਹਿਬ ਜੀ ਦੇ ਇਹ ਵਿਚਾਰ ਸਿਖੀ ਪਰੰਪਰਾ ਦੇ ਪ੍ਰਤਿਕੂਲ ਹਨ ਕਿਉਂਕਿ ਬੇ-ਅੰਮ੍ਰਿਤਿਆਂ ਵਿਚ ਪੰਜ ਪਿਆਰਿਆਂ ਦਾ ਪ੍ਰਸ਼ਾਦ ਵੰਡਣ ਨਾਲ ਪੰਜਾਂ ਪਿਆਰਿਆਂ ਦੇ ਲਾਸਾਨੀ ਜੀਵਨ ਦੀ ਮਹੱਤਤਾ ਹੀ ਨਹੀਂ ਰਹਿੰਦੀ, ਸਗੋਂ ਮਰਯਾਦਾ ਭੰਗ ਹੁੰਦੀ ਹੈ।



ਅਸਲ ਵਿਚ ਇਹ ਪੰਜ ਪਿਆਰਿਆਂ ਦਾ ਪ੍ਰਸ਼ਾਦ ਇਕ ਨਿਸਚਿਤ ਮਰਯਾਦਾ ਦੀ ਪਾਲਨਾ ਹੈ। ਜਦੋਂ ਸਿਖ ਵਿਧਾਨ ਅਨੁਸਾਰ ਅੰਮ੍ਰਿਤ ਸਿੰਚਾਰ ਸਮੇਂ ਅੰਮ੍ਰਿਤ ਛਕਾਉਣ ਦਾ ਅਧਿਕਾਰ, ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਹਜ਼ੂਰੀ ਵਿਚ ਕੇਵਲ ਪੰਜ ਅੰਮ੍ਰਿਤਧਾਰੀ ਸਿੰਘਾਂ ਨੂੰ ਹੀ ਹੈ ਫਿਰ ਪੰਜਾਂ ਪਿਆਰਿਆਂ ਦੀ ਯਾਦ ਨੂੰ ਸੁਰਜੀਤ ਕਰਨ ਹਿਤ ਵੰਡਣ ਵਾਲਾ ਪ੍ਰਸ਼ਾਦ ਕੇਵਲ ਅੰਮ੍ਰਿਤਧਾਰੀ ਸਿੰਘਾਂ ਵਿਚ ਹੀ ਵੰਡਣਾ ਯੋਗ ਹੈ। ਕਿਸੇ ਵਡੇ ਵਿਅਕਤੀ ਦੇ ਭੈ

ਵਿਚ ਆ ਕੇ ਜਾਂ ਕਿਸੇ ਰਿਸ਼ਤੇਦਾਰੀ ਦੇ ਭੈ ਅਧੀਨ ਪ੍ਰਸ਼ਾਦ ਵੰਡਣ ਸਮੇਂ ਕਿਸੇ ਪ੍ਰਕਾਰ ਦੀ ਕੋਤਾਹੀ ਨਹੀਂ ਕਰਨੀ ਚਾਹੀਦੀ। ਜਦੋਂ ਅਸੀਂ ਇਹ ਮੰਨਦੇ ਹਾਂ ਅਤੇ ਸਾਡਾ ਇਹ ਦ੍ਰਿੜ੍ਹ ਵਿਸ਼ਵਾਸ ਹੈ ਕਿ ਪੰਜ ਅੰਮ੍ਰਿਤਧਾਰੀ ਸਿੰਘ (ਖਾਲਸਾ) ਸਤਿਗੁਰੂ ਜੀ ਦਾ ਸਰੂਪ ਹਨ ਜਿਵੇਂ ਭਾ. ਸੰਤੋਖ ਸਿੰਘ ਜੀ, ਚੂੜਾਮਣਿ ਕਵੀ ਨੇ ਗੁਰ ਪ੍ਰਤਾਪ ਸੂਰਜ ਵਿਚ ਲਿਖਿਆ ਹੈ—

**ਦਯਾ ਸਿੰਘ ਅਰ ਧਰਮ ਸਿੰਘ ਜੀ,**
**ਮਾਨ ਸਿੰਘ ਤੀਜੋ ਬਰਬੀਰ।**
**ਸੰਗਤ ਸਿੰਘ ਸੰਤ ਸਿੰਘ ਪੰਚਮ,**
**ਤਿਨਹੁੰ ਬਿਠਾਯੋ ਦੇ ਕਰ ਧੀਰ।**
**ਗੁਰੁਤਾ ਅਰਪਨ ਲਗੇ ਖਾਲਸੇ,**
**ਪੰਜ ਸਿੰਘ ਤਹਿ ਸੋਹਿੰ ਸਰੀਰ।**
**ਪੰਚਹੁੰ ਮੈ ਨਿਤ ਵਰਤਤ ਮੈਂ ਹੋਂ,**
**ਪੰਚ ਮਿਲਹਿੰ ਸੇ ਪੀਰਨ ਪੀਰ।**

ਇਸੇ ਪ੍ਰਕਾਰ ਇਕ ਹੋਰ ਥਾਂ ਤੇ ਲਿਖਦੇ ਹਨ—

**ਸਿੰਘ ਸੁਰਹਿਤ ਪੰਜ ਜਹਿ ਮਿਲੇ।**
**ਮਮ ਸਰੂਪ ਸੋ ਦੇਖੋ ਭਲੇ।**
**ਸਿਖ ਪੰਚਨ ਮਹਿ ਮੇਰੋ ਵਾਸਾ।**
**ਪੂਰਨ ਕਰੇਂ ਧਰਤਿ ਸੋ ਆਸਾ।**

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦਾ ਪਵਿਤ੍ਰ ਵਾਕ ਹੈ—

**ਗੁਰੂ ਸਿਖ ਸਿਖੁ ਗੁਰੂ ਹੈ,**
**ਏਕੋ ਗੁਰ ਉਪਦੇਸੁ ਚਲਾਏ॥** **[ਪੰਨਾ ੪੪੪**

ਫਿਰ 'ਪੰਚ ਪਰਵਾਣ ਪੰਚ ਪਰਧਾਨ' ਵਾਲੇ ਉਦੇਸ਼ ਨੂੰ ਕਿਉਂ ਨਾ ਮੁਖ ਰਖਿਆ ਜਾਵੇ? ਸੋ, ਖ਼ਾਲਸਾ ਪੰਥ ਵਿਚ ਉਪਰੋਕਤ ਭਾਵਨਾ ਨੂੰ ਸਤਿਕਾਰਦੇ ਹੋਏ ਹੀ ਪੰਜ ਪਿਆਰਿਆਂ ਦਾ ਪ੍ਰਸ਼ਾਦ ਸਭ ਤੋਂ ਪਹਿਲਾਂ ਵਰਤਾਇਆ ਜਾਂਦਾ ਹੈ, ਜਿਹੜਾ ਕਿ ਪੰਜਾਂ ਪਿਆਰਿਆਂ ਦੇ ਸਰੂਪ ਵਿਚ ਗੁਰੂ ਜੀ ਦੀ ਰਸਨੀ ਲਗਦਾ ਹੈ।

ਆਮ ਤੌਰ ਤੇ ਇਹ ਵੇਖਣ ਵਿਚ ਆਉਂਦਾ ਹੈ ਕਿ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਪੰਜ ਸਿੰਘਾਂ ਨੂੰ ਦੇ ਕੇ ਫਿਰ ਦੁਬਾਰਾ ਸਾਰੀ

ਸੰਗਤ ਵਿਚ ਪ੍ਰਸ਼ਾਦ ਵਰਤਾਉਣ ਸਮੇਂ ਭੀ ਉਨ੍ਹਾਂ ਪੰਜਾਂ ਸਿੰਘ ਨੂੰ ਦੁਬਾਰਾ ਪ੍ਰਸ਼ਾਦ ਦਿਤਾ ਜਾਂਦਾ ਹੈ ਅਤੇ ਇਉਂ ਕਿਹਾ ਜਾਂਦਾ ਹੈ ਕਿ ਉਹ ਪੰਜ ਪਿਆਰਿਆਂ ਦਾ ਪ੍ਰਸ਼ਾਦ ਸੀ ਅਤੇ ਇਹ ਸੰਗਤੀ ਪ੍ਰਸ਼ਾਦ ਹੈ, ਇਹ ਵਿਚਾਰ ਗੁਰਮਤਿ ਸਿਧਾਂਤਾਂ ਦੇ ਅਨੁਕੂਲ ਨਹੀਂ। ਜਦੋਂ ਰਹਿਤਨਾਮਿਆਂ ਵਿਚ ਇਸ ਗਲ ਤੇ ਜ਼ੋਰ ਦਿਤਾ ਗਿਆ ਹੈ ਕਿ ਪ੍ਰਸ਼ਾਦ ਵਰਤਾਉਣ ਵਿਚ ਵਿਤਕਰਾ ਨਹੀਂ ਹੋਣਾ ਚਾਹੀਦਾ ਤਾਂ ਕੀ ਪੰਜ ਸਿੰਘਾਂ ਨੂੰ ਦੁਹਰਾ ਗੱਫਾ ਦੇਣਾ ਗੁਰਮਤਿ ਸਿਧਾਂਤ ਦੀ ਵਿਰੋਧਤਾ ਨਹੀਂ? ਇਸ ਲਈ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਲੈਣ ਵਾਲੇ ਸਿੰਘਾਂ ਨੂੰ ਵੀ ਚਾਹੀਦਾ ਹੈ ਕਿ ਉਹ ਦੁਬਾਰਾ ਪ੍ਰਸ਼ਾਦ ਲੈਣ ਤੋਂ ਸੰਕੋਚ ਕਰਨ ਕਿਉਂਕਿ ਉਨ੍ਹਾਂ ਨੂੰ ਪੰਜਾਂ ਪਿਆਰਿਆਂ ਦੀ ਕਤਾਰ ਵਿਚ ਸਤਿਕਾਰ ਵਜੋਂ ਪਹਿਲਾਂ ਹੀ ਪ੍ਰਸ਼ਾਦ ਮਿਲ ਚੁਕਿਆ ਹੁੰਦਾ ਹੈ। ਕਈ ਗੁਰਮੁਖ ਵੀਰ (ਅੰਮ੍ਰਿਤਧਾਰੀ ਸਿੰਘ) ਇਹ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਲੈਣ ਤੋਂ ਇਨਕਾਰੀ ਹੋ ਜਾਂਦੇ ਹਨ ਅਤੇ ਉਨ੍ਹਾਂ ਦੀ ਦਲੀਲ ਇਹ ਹੁੰਦੀ ਹੈ ਕਿ ਉਹ ਇਸ ਪ੍ਰਸ਼ਾਦ ਦੇ ਯੋਗ ਨਹੀਂ ਹਨ।

ਅਜਿਹੇ ਵੀਰਾਂ ਦੀ ਸੇਵਾ ਵਿਚ ਬੇਨਤੀ ਹੈ ਕਿ ਅਸਲ ਵਿਚ (ਜਿਵੇਂ ਕਿ ਪਹਿਲਾਂ ਦਸਿਆ ਗਿਆ ਹੈ) ਇਹ ਪ੍ਰਸ਼ਾਦ ਉਨ੍ਹਾਂ ਮਹਾਨ ਵਿਅਕਤੀਆਂ, ਪੰਜਾਂ ਪਿਆਰਿਆਂ, ਦੀ ਯਾਦ ਵਿਚ ਹੁੰਦਾ ਹੈ, ਉਨ੍ਹਾਂ ਦੀ ਬਰਾਬਰੀ ਕਰਨਾ ਨਹੀਂ ਹੁੰਦਾ। ਜੇ ਇਸ ਭਾਵਨਾ ਨੂੰ (ਮੁਖ ਰਖਿਆ ਜਾਏ) ਕਿ ਅਸੀਂ ਉਨ੍ਹਾਂ ਤੁੱਲ ਨਹੀਂ ਹਾਂ, ਤਾਂ ਸੀਸ ਭੇਟ ਕਰਨ ਵਾਲੇ ਉਨ੍ਹਾਂ ਪੰਜਾਂ ਸਿੰਘਾਂ ਵਰਗੇ ਸ਼ਾਇਦ ਹੀ ਕੋਈ ਸਿੰਘ ਕਿਤੋਂ ਪ੍ਰਾਪਤ ਹੋਣ। ਹੋਣਗੇ ਤਾਂ ਸਹੀ ਪਰ ਵਿਰਲੇ ਹੀ। ਕੀ ਅਜਿਹੇ ਵਿਚਾਰਾਂ ਅਧੀਨ ਅੰਮ੍ਰਿਤ ਸਿੰਚਾਰ ਜਾਂ ਹੋਰ ਧਾਰਮਿਕ ਰਹੁਰੀਤੀਆਂ ਦੀ ਪੂਰਤੀ ਲਈ ਪਰਚਲਤ ਮਰਯਾਦਾ ਬੰਦ ਕਰ ਦਿਤੀ ਜਾਵੇ? ਹਾਂ, ਕੜਾਹ ਪ੍ਰਸ਼ਾਦ ਲੈਣ ਵਾਲੇ ਸਜਣਾਂ ਨੂੰ ਇਤਨਾ ਜ਼ਰੂਰ ਧਿਆਨ ਦੇਣਾ ਚਾਹੀਦਾ ਹੈ ਕਿ ਉਹ ਗੁਰੂ ਸਾਹਿਬ ਵਲੋਂ ਦਰਸਾਈ ਹੋਈ ਰਹਿਤ ਦੇ ਧਾਰਨੀ ਹੋਣ ਅਤੇ ਜੋ ਕੁਝ ਢਿੱਲ ਵੀ ਹੋਵੇ ਤਾਂ ਆਪਣਾ ਸੁਧਾਰ ਕਰ ਕੇ ਰਹਿਤ ਵਿਚ ਪਰਪੱਕ ਹੋਣ ਦਾ ਉਦਮ ਕਰਨ। ਬਾਕੀ ਗੁਰਵਾਕ ਹੈ—

**ਭੁਲਣ ਅੰਦਰਿ ਸਭ ਕੋ, ਅਭੁਲੁ ਗੁਰੂ ਕਰਤਾਰੁ॥ [ਪੰਨਾ ੬੧**

ਵਰਤਮਾਨ ਸਮੇਂ ਵਿਚ ਵਿਦਿਅਕ ਪਸਾਰੇ ਦੀ ਬਰਕਤ ਦਾ ਸਦਕਾ, ਕਈ ਅੰਮ੍ਰਿਤਧਾਰੀ ਬੀਬੀਆਂ ਕਹਿੰਦੀਆਂ ਹਨ ਕਿ ਉਨ੍ਹਾਂ ਨੂੰ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਦੇਣ ਤੋਂ ਕਿਉਂ ਵਿਰਵਾ ਕੀਤਾ ਜਾਂਦਾ ਹੈ ਜਦੋਂ ਕਿ ਸਿਖ ਧਰਮ ਵਿਚ ਬੀਬੀਆਂ ਨੂੰ ਸਿੰਘਾਂ ਵਰਗਾ ਅਧਿਕਾਰ ਪ੍ਰਾਪਤ ਹੈ, ਭਾਵ ਸਮਾਜਕ ਸਮਾਨਤਾ ਦਿੱਤੀ ਜਾਂਦੀ ਹੈ। ਇਸ ਕਰ ਕੇ ਇਕ ਦੋ ਜੱਥਿਆਂ ਅੰਦਰ ਵੇਖਣ ਵਿੱਚ ਆਇਆ ਹੈ ਕਿ ਉਹ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਜੇ ਕੋਈ ਅੰਮ੍ਰਿਤਧਾਰੀ ਬੀਬੀ ਅੰਮ੍ਰਿਤਧਾਰੀ ਸਿੰਘ ਨਾਲ ਹੀ ਬੈਠੀ ਹੋਵੇ ਤਾਂ ਉਸ ਨੂੰ ਵੀ ਉਹ ਗੱਫ਼ਾ ਦੇ ਦਿਤਾ ਜਾਂਦਾ ਹੈ, ਪਰ ਇਹ ਪੁਰਾਤਨ ਪਰੰਪਰਾ ਨਹੀਂ।

ਖ਼ਾਲਸਾ ਜੀ ! ਗੁਰੂ ਕਾਲ ਵਿਚ ਅੰਮ੍ਰਿਤਧਾਰੀ ਰਹਿਤਵਾਨ ਸਿੰਘਣੀਆਂ ਦੀ ਕੋਈ ਕਮੀ ਨਹੀਂ ਸੀ ਪਰ ਬੀਬੀਆਂ ਨੂੰ ਨਾ ਕਦੇ ਅੰਮ੍ਰਿਤ ਸਿੰਚਾਰ ਵਿਚ ਸ਼ਾਮਲ ਕੀਤਾ ਜਾਂਦਾ ਸੀ ਤੇ ਨਾ ਹੀ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਦਿਤਾ ਜਾਂਦਾ ਸੀ। ਇਸ ਲਈ ਇਸ ਬਾਰੇ ਹੁਜਤ ਕਰਨੀ ਸੋਭਦੀ ਨਹੀਂ, ਪੁਰਾਤਨ ਗੁਰਸਿਖਾਂ ਦੇ ਪੂਰਨਿਆਂ ਤੇ ਚਲਣਾ ਹੀ ਠੋਸ ਕਦਮ ਹੈ। ਬਾਕੀ ਅਜ ਕਲ ਕਿਸੇ ਸਿਖ ਨੂੰ ਰੋਕਣ ਟੋਕਣ ਦਾ ਕੋਈ ਲਾਭ ਨਹੀਂ ਕਿਉਂਕਿ ਉਹ ਸਿੰਘ ਭਾਈਚਾਰੇ ਦਾ ਕਹਿਆ ਹੋਇਆ ਛੇਤੀ ਮੰਨਣ ਲਈ ਤਿਆਰ ਹੀ ਨਹੀਂ ਹੁੰਦਾ। ਕਾਦਰ ਨੇ ਕੁਦਰਤ ਵਿਚ ਜੋ ਕੁਝ ਰਚਿਆ ਹੈ ਉਹ ਅਡੋ ਅਡਰਾ ਹੈ। ਨਾ ਕਿਸੇ ਦੀ ਕਿਸੇ ਨਾਲ ਸ਼ਕਲ ਮਿਲਦੀ ਹੈ ਨਾ ਅਕਲ ਮਿਲਦੀ ਹੈ। ਇਸ ਲਈ ਇਸ ਵਿਸ਼ੇ ਤੇ ਚਰਚਾ ਕਰਨੀ ਠੀਕ ਨਹੀਂ, ਪਰੰਪਰਾ ਨੂੰ ਅਪਨਾਉਣਾ ਹੀ ਠੀਕ ਹੈ। ਪੁਰਾਤਨ ਸਮੇਂ ਵਿੱਚ ਬੀਬੀਆਂ ਨੂੰ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਨਾ ਦੇਣ ਵਿਚ ਵੀ ਕੋਈ ਗੁਝ ਰਾਜ਼ ਹੋਵੇਗਾ, ਬੇ-ਅਰਥ ਬਹਿਸ ਕਰਨ ਦੀ ਲੋੜ ਹੀ ਨਹੀਂ ਜਾਪਦੀ।





# ਕੜਾਹ ਪ੍ਰਸ਼ਾਦ ਦਾ ਲੋਭ

ਕੜਾਹ ਪ੍ਰਸ਼ਾਦ ਦਾ ਲੋਭ ਕਰਨਾ ਭੀ ਮਾੜਾ ਹੈ। ਭਾ: ਸੰਤੋਖ ਸਿੰਘ ਜੀ ਨੇ ਗੁਰੂ ਪ੍ਰਤਾਪ ਸੂਰਜ ਗ੍ਰੰਥ ਦੀ ਰੁਤ ੩, ਅਧਿਆਇ ੫ ਵਿਚ ਲਿਖਿਆ ਹੈ 'ਨਿਤ ਕੜਾਹ ਰੰਚਕ ਲਗ ਖਾਇ'। ਭਾ: ਕਾਨ੍ਹ ਸਿੰਘ ਜੀ ਨਾਭਾ ਨੇ ਗੁਰਮਤ ਮਾਰਤੰਡ ਵਿਚ ਇਸ ਬਾਰੇ ਇਕ ਫੁਟ ਨੋਟ ਦਰਜ ਕੀਤਾ ਹੈ ਜਿਸ ਦੇ ਅਖਰ ਇਹ ਹਨ—

'ਪੁਜਾਰੀਆਂ ਨੂੰ ਗੁਰੂ ਦਾ ਪ੍ਰਸ਼ਾਦ ਜਾਣ ਕੇ ਥੋੜਾ ਕੜਾਹ ਪ੍ਰਸ਼ਾਦ ਆਪ ਲੈਣਾ ਚਾਹੀਏ ਅਤੇ ਬਾਕੀ ਸੰਗਤ ਵਿਚ ਵਰਤਾ ਦੇਣਾ ਚਾਹੀਏ। ਇਸੇ ਤਰ੍ਹਾਂ ਸਿਖਾਂ ਨੂੰ ਆਪਣੇ ਵਰਤਾਰੇ ਵਿਚੋਂ ਹੋਰ ਭਾਈਆਂ ਨਾਲ ਵੰਡ ਕੇ ਖਾਣਾ ਯੋਗ ਹੈ। ਜੋ ਪੁਜਾਰੀ ਕੜਾਹ ਪ੍ਰਸ਼ਾਦ ਦੇ ਛੰਨੇ ਮੰਜੀ ਹੇਠ ਲੁਕੋਂਦੇ ਹਨ ਅਤੇ ਜੋ ਸਿਖ ਦੂਹਰਿਆਂ ਬਰਤਾਰਿਆਂ ਲਈ ਹਥ ਅੱਡਦੇ ਹਨ ਸੋ ਦੋਵੇਂ ਤਨਖਾਹੀਏ ਹਨ।'

ਰਹਤਨਾਮਾ ਭਾ: ਦੇਸਾ ਸਿੰਘ ਜੀ ਵਿਚ ਅੰਕਿਤ ਹੈ—

'ਲੋਭ ਕਰ ਖਾਇ ਔਰ ਪ੍ਰਸਾਦ ਕੋ ਨਿੰਦੇ ਸੋ ਤਨਖਾਹੀਆ ਹੈ'

ਪ੍ਰਸ਼ਾਦ ਲੈਣ ਵਾਲੇ ਨੂੰ ਵੀ ਚਾਹੀਦਾ ਹੈ ਕਿ ਉਹ ਪ੍ਰਸ਼ਾਦ ਲੈਣ ਤੋਂ ਪਹਿਲਾਂ ਹਥ ਧੋ ਕੇ ਬੈਠੇ। ਕਈ ਨੌਜਵਾਨ ਜੁਤੀਆਂ ਵਾਲੇ ਹਥ ਵੀ ਨਹੀਂ ਧੋਂਦੇ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਲੈ ਲੈਂਦੇ ਹਨ। ਇਸ ਤਰ੍ਹਾ ਪਵਿਤ੍ਰ ਦੇਗ ਦਾ ਤ੍ਰਿਸਕਾਰ ਕਰਨ ਕਰਕੇ ਬੁਧਿ ਭ੍ਰਿਸ਼ਟ ਹੋ ਜਾਂਦੀ ਹੈ। ਰਹਿਤਨਾਮਾ ਭਾ: ਦੇਸਾ ਸਿੰਘ ਜੀ ਵਿਚ ਉਪਦੇਸ਼ ਹੈ ਕਿ—

**ਜੋ ਪ੍ਰਸਾਦ ਛਕਨੇ ਲਗੈ ਹਾਥ ਸੁਚੇਤ ਕਰੇਇ।**
**ਏਕਾਕੀ ਬਹਿ ਖਾਹਿ ਨਹਿ, ਅਵਰਨ ਕੋ ਭੀ ਦੇਇ।**

ਕਈ ਪ੍ਰੇਮੀ 'ਖਾਣਾ ਪੀਣਾ ਪਵਿਤ੍ਰ ਹੈ ਦਿਤੋਨੁ ਰਿਜਕ ਸੰਬਾਹਿ' ਆਖ ਕੇ ਭੱਖ ਅਭੱਖ ਸਭ ਕੁਝ ਖਾ ਜਾਂਦੇ ਹਨ।

ਪ੍ਰਸ਼ਾਦ ਨੂੰ ਕੇਵਲ 'ਕਿਰਪਾ' ਦਾ ਪ੍ਰਤੀਕ ਸਮਝਣਾ ਠੀਕ ਨਹੀਂ ਕਿਉਂਕਿ ਇਹ ਊਚ ਨੀਚ ਤੇ ਜ਼ਾਤ ਪਾਤ ਦਾ ਵਿਤਕਰਾ ਮਿਟਾ ਕੇ ਵੰਡ ਕੇ ਛਕਣ ਵਾਲੀ ਰਹੁਰੀਤੀ ਦਾ ਵੀ ਪੂਰਕ ਹੈ।

ਕਈ ਸਜਣ ਕਈ ਵਾਰ ਪ੍ਰਸ਼ਾਦ ਲੈਣ ਵਾਲੀ ਲੋਭ-ਬ੍ਰਿਤੀ ਨੂੰ ਲੁਕਾਉਣ ਹਿਤ ਇਹ ਦਲੀਲ ਦਿੰਦੇ ਹਨ ਕਿ 'ਪ੍ਰਸ਼ਾਦ' ਦਾ ਅਰਥ 'ਕਿਰਪਾ' ਹਨ, ਇਸ ਲਈ ਜਿਤਨਾ ਵਧ ਪ੍ਰਸ਼ਾਦ ਛਕਾਂਗੇ ਉਤਨੀ ਵਧੇਰੇ ਕਿਰਪਾ ਹੋਵੇਗੀ। ਭਾਵ ਉਹ ਇਸ ਕਰਮ ਦਾ ਪ੍ਰਾਸਚਿਤ ਨਹੀਂ ਕਰਦੇ ਸਗੋਂ ਖੁਲ੍ਹਾ ਗਫ਼ਾ ਲੈਣ ਵਿਚ ਵਡਿਆਈ ਸਮਝਦੇ ਹਨ। ਏਦਾਂ ਦੇ ਵਿਚਾਰ ਚਤੁਰਾਈ ਦੇ ਪ੍ਰਤੀਕ ਹਨ।

ਉਪਰੋਕਤ ਵਿਚਾਰ ਗੁਰਮਤਿ ਕਸਵਟੀ ਤੋਂ ਪਰਖਿਆਂ ਪੂਰੇ ਨਹੀਂ ਉਤਰਦੇ। ਇਸ ਬਾਰੇ ਇਕ ਸਾਖੀ ਵਿਚ ਪ੍ਰਚਲਤ ਹੈ ਕਿ ਦਸਮੇਸ਼ ਪਿਤਾ ਜੀ ਦੇ ਦਰਬਾਰ ਵਿਚ ਇਕ ਸਿਖ ਨੇ ਬਹੁਤ ਕੜਾਹ ਪ੍ਰਸ਼ਾਦ ਛਕਣ ਦਾ ਸੰਕਲਪ ਕੀਤਾ ਸੀ। ਗੁਰਦੇਵ ਪਿਤਾ ਜੀ ਨੇ ਉਸ ਦੇ ਸੰਕਲਪ ਨੂੰ ਪੂਰਾ ਕੀਤਾ। ਪਰ ਪ੍ਰਸ਼ਾਦ ਛਕਣ ਮਗਰੋਂ ਉਸ ਨੂੰ ਭਾਰੀ ਸਰੀਰਕ ਕਸ਼ਟ ਉਠਾਉਣਾ ਪਿਆ ਕਿਉਂਕਿ ਉਹ ਪ੍ਰਸ਼ਾਦ ਕੋਈ ਰੋਗੀ ਆਪਣੇ ਰੋਗ ਦੀ ਨਵਿਰਤੀ ਹਿਤ ਲਿਆਇਆ ਸੀ।



ਸੋ, ਸੰਗਤਾਂ ਵਿਚ ਕਿਣਕਾ ਮਾਤਰ ਪ੍ਰਸ਼ਾਦ ਵੰਡ ਕੇ ਛਕਣਾ ਦੁਖਦਾਈ ਨਹੀਂ ਹੁੰਦਾ। ਸੰਗਤ ਦੇ ਨਾਲ ਜੋ ਪ੍ਰਸ਼ਾਦ ਮਿਲੇ, ਉਸ ਨੂੰ ਛਕ ਕੇ ਸੰਤੁਸ਼ਟ ਹੋਣਾ ਚਾਹੀਦਾ ਹੈ। ਭਾਵ ਪ੍ਰਸ਼ਾਦ ਦਾ ਲੋਭ ਕਰਨਾ ਚੰਗਾ ਨਹੀਂ ਹੁੰਦਾ। ਗੁਰਬਾਣੀ ਵਿਚ ਇਸ ਪ੍ਰਥਾਇ ਸਾਨੂੰ ਬਹੁਤ ਸੇਧ ਦਿਤੀ ਗਈ ਹੈ—

1) **ਲਬ ਵਿਣਾਹੇ ਮਾਣਸਾ, ਜਿਉ ਪਾਣੀ ਬੂਰੁ॥**
**[ਪੰਨਾ ੯੬੭**

2) **ਲਾਲਚੁ ਛੋਡਹੁ ਅੰਧਿਹੋ, ਲਾਲਚਿ ਦੁਖੁ ਭਾਰੀ॥**
**[ਪੰਨਾ ੪੧੯**

3) **ਲੋਭ ਵਿਕਾਰ ਜਿਨਾ ਮਨੁ ਲਾਗਾ,**
**ਹਰਿ ਵਿਸਰਿਆ ਪੁਰਖੁ ਚੰਗੇਰਾ॥ [ਪੰਨਾ ੭੧੧**

ਭਾਈ ਕਾਨ੍ਹ ਸਿੰਘ ਜੀ ਨਾਭਾ ਦੇ ਵਿਚਾਰ ਅਨੁਸਾਰ ''ਪੁਰਾਤਨ ਸਿੰਘਾਂ ਨੇ ਇਸ ਪਵਿੱਤ੍ਰ ਪ੍ਰਸ਼ਾਦ ਦਾ ਨਾਉਂ ਕੁਣਕਾ (ਕਿਣਕਾ) ਪ੍ਰਸ਼ਾਦ ਇਸ ਲਈ ਰਖਿਆ ਸੀ ਕਿ ਇਹ ਤਨਿਕ ਮਾਤਰ ਹੀ ਲੈਣਾ ਠੀਕ ਹੈ।''

ਅਜ ਕਲ ਅਜਿਹੇ ਸਿਖ ਵੀ ਹਨ ਜੋ ਪੇਟ ਭਰਨ ਖ਼ਾਤਰ ਦੋ ਦੋ ਵਾਰੀ ਕੜਾਹ ਪ੍ਰਸ਼ਾਦ ਕਰਵਾ ਲੈਂਦੇ ਹਨ ਕਿਉਂਕਿ ਬਜਾਰ ਵਿਚੋਂ ਇਤਨਾ ਸਸਤਾ ਹੋਰ ਕੋਈ ਭੋਜਨ ਨਹੀਂ ਮਿਲਦਾ। ਜੇ ਉਹ ਬਾਜ਼ਾਰ ਵਿੱਚ ਕਿਸੇ ਹੋਟਲ ਤੋਂ ਖਾਣਾ ਖਾਣ ਤਾਂ ਵੀ ਦੂਣੇ ਚੌਣੇ ਪੈਸੇ ਲਗਦੇ ਹਨ ਅਤੇ ਰਜੇਵਾਂ ਵੀ ਨਹੀਂ ਹੁੰਦਾ। ਭਗਤ ਕਬੀਰ ਜੀ ਦੇ ਹੇਠ ਲਿਖੇ ਪਾਵਨ ਬਚਨ ਸਦਾ ਲਈ ਚੇਤੇ ਰਖੋ ਅਤੇ ਉਨ੍ਹਾਂ ਅਨੁਸਾਰ ਆਪਣਾ ਜੀਵਨ ਢਾਲਣ ਲਈ ਕ੍ਰਿਆਸ਼ੀਲ ਹੋਵੋ:-

**ਲੋਭ ਮੋਹ ਸਭ ਬੀਸਰਿ ਜਾਹੁ ॥**
**ਜੁਗੁ ਜੁਗੁ ਜੀਵਹੁ, ਅਮਰ ਫਲੁ ਖਾਹੁ ॥**

[ਪੰਨਾ ੩੪੩





# ਦੇਵੀ ਦੇਵਤਿਆਂ
# ਜਾਂ ਹੋਰਨਾਂ ਦਾ ਜੂਠਾ ਪ੍ਰਸ਼ਾਦ

ਗੁਰਮਤਿ ਅਨੁਸਾਰ ਸਿਖਾਂ ਨੂੰ ਕਿਸੇ ਦੇਵਤੇ ਨੂੰ ਭੇਟ ਕੀਤਾ ਪ੍ਰਸ਼ਾਦ ਨਹੀਂ ਛਕਣਾ ਚਾਹੀਦਾ। ਅਜ ਕਲ੍ਹ ਵੈਸ਼ਨੋ ਦੇਵੀ ਆਦਿ ਕਈ ਥਾਵਾਂ ਤੋਂ ਹਿੰਦੂ ਯਾਤਰੀ ਜਦੋਂ ਆਉਂਦੇ ਹਨ ਤਾਂ ਕਈ ਸਿਖ ਉਹਨਾਂ ਦਾ ਲਿਆਂਦਾ ਹੋਇਆ ਪ੍ਰਸ਼ਾਦ ਝੱਟ ਛਕ ਲੈਂਦੇ ਹਨ। ਅੰਮ੍ਰਿਤਧਾਰੀ ਵੀਰਾਂ ਨੂੰ ਇਸ ਪਾਸੇ ਵਲ ਖਾਸ ਧਿਆਨ ਦੇਣਾ ਚਾਹੀਦਾ ਹੈ। ਹਿੰਦੂ ਧਰਮ ਵਿਚ ਧੂਮਰਪਾਨ ਦੀ ਆਮ ਵਰਤੋਂ ਕੀਤੀ ਜਾਂਦੀ ਹੈ ਅਤੇ ਕੋਈ ਮਨਾਹੀ ਨਹੀਂ। ਬੂੰਦੀ ਜਾਂ ਹੋਰ ਵਸਤੂ ਅਜਿਹੇ ਹੀ ਲਿਆਉਂਦੇ ਤੇ ਵਰਤਾਉਂਦੇ ਹਨ। ਇਸ ਤੋਂ ਇਲਾਵਾ ਧਾਰਮਿਕ ਵਿਦਵਾਨਾਂ ਦਾ ਵਿਚਾਰ ਹੈ ਕਿ ਜਿਹੋ ਜਿਹਾ ਪ੍ਰਸ਼ਾਦ ਹੋਵੇ ਉਸ ਦਾ ਮਨੁਖੀ ਮਨ ਤੇ ਉਹੋ ਜਿਹਾ ਅਸਰ ਪੈਂਦਾ ਹੈ। ਸਿਖ ਧਰਮ ਸ਼ਬਦ ਦਾ ਪੁਜਾਰੀ ਹੈ, ਹਿੰਦੂ ਧਰਮ ਦਾ ਅਨੁਆਈ ਬੁਤ-ਪ੍ਰਸਤ ਹੈ। ਇਸ ਲਈ ਸਿਖਾਂ ਨੂੰ ਕਿਸੇ ਦੇਵੀ ਦੇਵਤੇ ਨੂੰ ਭੇਟਾ ਕੀਤਾ ਹੋਇਆ ਪ੍ਰਸ਼ਾਦ ਬਿਲਕੁਲ ਅੰਗੀਕਾਰ ਨਹੀਂ ਕਰਨਾ ਚਾਹੀਦਾ।

ਜਿਸ ਤਰ੍ਹਾਂ ਕੋਈ ਇਸਤ੍ਰੀ ਆਪਣੇ ਖਸਮ ਨੂੰ ਛੋੜ ਕੇ ਬਿਗਾਨੇ ਖਸਮ ਦਾ ਜੂਠਾ ਖਾ ਲਵੇ ਤਾਂ ਉਹ ਦੁਹਾਗਣਿ ਹੋ ਜਾਂਦੀ ਹੈ, ਇਸੇ ਤਰ੍ਹਾਂ ਦੇਵੀ ਦੇਵਤਿਆਂ ਨੂੰ ਭੋਗ ਲਗਾਇਆ ਪ੍ਰਸ਼ਾਦ ਜਾਂ ਕਿਸੇ ਅਨਮਤੀਏ ਪਾਸੋਂ ਪ੍ਰਸ਼ਾਦ ਲੈਣਾ ਦੁਹਾਗਣਿ ਬਣਨ ਵਾਲੀ ਗਲ ਹੈ। ਸੋ, ਅਨਮਤੀਆਂ ਤੇ ਮਨਮਤੀਆਂ ਤੋਂ ਸਦਾ ਬਚਣਾ ਚਾਹੀਦਾ ਹੈ, ਇਹ ਬਹੁਤ ਨਿਗਰ ਵੀਚਾਰ ਹੈ।

ਰਹਿਤਨਾਮਿਆਂ ਵਿਚ ਅੰਕਿਤ ਹੈ—

**ਕੁੜੀ ਮਾਰ ਮਸੰਦ ਜੋ ਮੀਣੇ ਕਾ ਪਰਸਾਦਿ।**
**ਲਏ ਜੋ ਇਨ ਕੇ ਹਾਥ ਕਾ ਜਨਮ ਗਵਾਵੈ ਬਾਦ।**

.... ....

**ਸੰਨਯਾਸੀ ਬੈਰਾਗੀ ਜੇਵੈ।**
**ਔਰ ਉਦਾਸੀ ਯੋਗੀ ਤੇਵੈ।**

**ਜੰਗਮ ਵਾਮੀ, ਅਵਰੁ ਜੁ ਕੋਈ।**
**ਤਾ ਕਾ ਜੂਠਾ, ਕਬੀ ਨ ਲੇਈ।**

ਅਖੌਤੀ ਨਿਰੰਕਾਰੀਆਂ ਨੇ 'ਅਵਤਾਰ ਬਾਣੀ' ਵਿਚ ਜੂਠ ਖਾਣ ਦਾ ਖੁਲ੍ਹਾ ਪ੍ਰਚਾਰ ਕੀਤਾ ਹੈ—

**ਤੀਜਾ ਪ੍ਰਣ ਨਫਰਤ ਨਹੀਂ ਕਰਨੀ,**
**ਪਹਿਨਣ ਪੀਵਣ ਖਾਵਣ ਤੇ।**

ਪਰ ਗੁਰਸਿਖਾਂ ਨੂੰ ਅਜਿਹੀ ਸੰਗਤ ਤੋਂ ਆਪਣਾ ਆਪ ਬਚਾ ਕੇ ਰਖਣਾ ਚਾਹੀਦਾ ਹੈ।

ਭਾਈ ਗੁਰਦਾਸ ਜੀ ਤਾਂ ਇਥੋਂ ਤਕ ਲਿਖਦੇ ਹਨ ਕਿ ਜੋ ਗੁਰੂ ਪਰਚੇ ਤੋਂ ਰਹਿਤ ਸਿਖ ਹਨ ਉਨ੍ਹਾਂ ਪਾਸੋਂ ਵੀ ਕੋਈ ਪਦਾਰਥ ਲੈ ਕੇ ਨਹੀਂ ਖਾਣਾ ਚਾਹੀਦਾ ਜਿਵੇਂ—

**1. ਜੈਸੇ ਕਾਚੋ ਪਾਰੋ ਖਾਤ ਉਪਜੈ ਵਿਕਾਰ ਗਾਤਿ,**
**ਰੋਮ ਰੋਮ ਕੈ ਪਿਰਾਤਿ ਮਹਾ ਦੁਖ ਪਾਈਐ।**
**2. ਜੈਸੇ ਤੋ ਲਸਨ ਖਾਏ ਮੋਨ ਕੈ ਸਭਾ ਮੈ ਬੈਠੇ,**
**ਪ੍ਰਗਟ ਦੁਰਗੰਧਿ ਨਹਿ ਦੁਰਤ ਦੁਰਾਈਐ।**
**3. ਜੈਸੇ ਤਉ ਮਿਸਟਾਨ ਪਾਨਿ ਸੰਗਮ ਕੈ ਮਾਖੀ ਲੀਲੇ,**
**ਹੇਤ ਉਕਲੇਦ ਖੇਦੁ ਸੰਕਟੁ ਸਹਾਈਐ।**
**4. ਤੈਸੇ ਹੀ ਅਪਰਚੇ ਪਿੰਡ ਸਿੱਖਨ ਕੀ ਭਿਖਯਾ ਖਾਏ,**
**ਅੰਤਿ ਕਾਲ ਭਾਰੀ ਹੋਇ ਯਮ ਲੋਕ ਜਾਈਐ।**

**[ਕਬਿਤ ਨੰ: ੫੧੭**

ਅਰਥਾਤ—ਜਿਵੇਂ ਕੱਚਾ ਪਾਰਾ ਖਾਣ ਨਾਲ ਸਰੀਰ ਵਿਚ ਵਿਕਾਰ ਪੈਦਾ ਹੋ ਜਾਂਦਾ ਹੈ, ਅੰਗ ਅੰਗ ਵਿਚ ਪੀੜਾ ਸ਼ੁਰੂ ਹੋ ਜਾਂਦੀ ਹੈ ਅਤੇ ਵੱਡਾ ਦੁਖਦਾਇਕ ਹੁੰਦਾ ਹੈ।

2. ਜਿਵੇਂ ਲਸਨ ਖਾ ਕੇ ਚੁਪ ਕਰਕੇ ਵੀ ਸਭਾ ਵਿਚ ਜਾ ਬੈਠੇ ਤਾਂ ਵੀ ਥੋਮ ਦੀ ਬਦਬੂ ਪ੍ਰਗਟ ਹੋ ਜਾਂਦੀ ਹੈ, ਉਹ ਲੁਕਾਇਆਂ ਨਹੀਂ ਲੁਕ ਸਕਦੀ।

3. ਜਿਵੇਂ ਖਾਣ ਪੀਣ ਵਾਲੀ ਮਿਠੀ ਵਸਤੂ ਨਾਲ ਮਿਲ ਕੇ ਮੱਖੀ ਨਿਗਲੀ ਜਾਂਦੀ ਹੈ ਤਾਂ ਉਹ ਉਲਟੀ ਰਾਹੀਂ ਬਾਹਰ ਨਿਕਲਦੀ ਹੈ ਜਿਸ ਕਰ ਕੇ ਦੁਖ ਉਠਾਣਾ ਪੈਂਦਾ ਹੈ।

4. ਇਸੇ ਤਰ੍ਹਾਂ ਜੋ ਸਿਖ ਗੁਰੂ ਦੇ ਸ਼ਬਦ ਸੁਰਤਿ ਦੇ ਪਰਚੇ ਤੋਂ ਸਖਣੇ ਹਨ ਉਨ੍ਹਾਂ ਦੀ ਭਿਖਿਆ ਜੋ ਖਾਏਗਾ ਅੰਤ ਸਮੇਂ ਉਸ ਨੂੰ ਭਾਰੀ ਦੁਖ ਉਠਾਣਾ ਪਵੇਗਾ ਅਤੇ ਉਹ ਜਮ ਪੁਰੀ ਵਿਚ ਵਾਸਾ ਪਾਏਗਾ।

ਅੰਮ੍ਰਿਤ ਸਿੰਚਾਰ ਸਮੇਂ ਜੋ ਕੜਾਹ ਪ੍ਰਸ਼ਾਦ ਅੰਮ੍ਰਿਤ ਛਕਣ ਵਾਲਿਆਂ ਨੂੰ ਦਿੱਤਾ ਜਾਂਦਾ ਹੈ, ਉਸ ਬਾਰੇ ਵਿਸ਼ੇਸ਼ ਸੰਕੇਤ ਇਉਂ ਮਿਲਦੇ ਹਨ—

"ਅੰਮ੍ਰਿਤ ਪਾਹੁਲ ਲੈ ਕੇ ਮਿਲਿ ਸਰਬੱਤ ਖਾਲਸੇ ਕੇ ਪਦੋਂ ਕੋ ਪਰਣਾਮ ਕਰੈ। ਤਬ ਕੜਾਹ ਪ੍ਰਸਾਦ ਵਰਤਾਵਣਾ, ਪਾਹੁਲ ਲੈਣ ਵਾਲਿਆ ਕੋ। ਆਪਸ ਮੈ ਕੜਾਹ ਮੁਖ ਪਾਵੈਂ। ਉਸ ਦੇ ਉਹ ਮੁਖ ਮੈ ਦੇਵੇ। (ਉਸੀ ਕਾਲ ਇਹ ਕਰੈ) ਫੇਰ ਜੂਠਾ ਨਾ ਖਾਵੇ। ਪੀਛੈ ਜਲ ਆਦਿਕ ਭੀ ਛਕੇ ਤੇ ਪਾਤ੍ਰ ਸੁਚੇਤ ਕਰ ਲਵੇ। ਜੂਠਾ ਖਾਣਾ ਪੀਣਾ ਨਹੀਂ। ਜਿਉਂ ਸੌਚ ਰਖੇ, ਤਿਉਂ ਚੰਗੀ ਹੈ। ਰਹਤਾ ਏਕ ਏਕ ਗ੍ਰਾਸ। ਜੂਠਾ ਹਾਥ ਕੜਾਹ ਕੋ ਨਾ ਲਾਵੇ ਪੁਨਾ। ਆਪ ਖਾਵੈ, ਮਤਾ ਵਰਤਾਵੈ, ਜੂਠਾ ਖਾਣਾ ਬੁਧਿ ਨਾਸ ਕਰਤਾ ਹੈ। ਪ੍ਰਾਤਾ ਕਾਲ ਕੇਸੀ ਸਨਾਨ ਕਰੇ।" (ਸੁਧਰਮ ਮਾਰਗ ਗ੍ਰੰਥ ਵਿਚੋਂ)

ਕੜਾਹ ਪ੍ਰਸ਼ਾਦ ਲੈਣ ਵਾਲੇ ਗੁਰਸਿਖ ਵੀਰਾਂ ਅਤੇ ਭੈਣਾਂ ਨੂੰ ਚਾਹੀਦਾ ਹੈ ਕਿ ਉਹ ਆਪਣਾ ਜੂਠਾ ਪ੍ਰਸ਼ਾਦ ਕਿਸੇ ਹੋਰ ਨੂੰ ਨਾ ਦੇਣ ਅਤੇ ਨਾ ਹੀ ਕਿਸੇ ਪਾਸੋਂ ਲੈਣ। ਇਸ ਸਬੰਧ ਵਿਚ ਭਾ. ਸੁਮੇਰ ਸਿੰਘ ਜੀ, ਗ੍ਰੰਥੀ, ਸ੍ਰੀ ਪਟਨਾ ਸਾਹਿਬ, ਲਿਖਦੇ ਹਨ—

**ਉਚਿਸਟੇ ਨਹਿ ਖਾਇ ਕਿਹ, ਨਹਿ ਉਚਿਸਟ ਕਹਿ ਦੇਇ॥**
**ਬਿਨ ਪ੍ਰੇਹੀ ਸੋ ਖਾਲਸਾ, ਸਦਾ ਸਾਚਤ ਰਤਿ ਭੇਵਿ॥**

ਕਈ ਸਜਣ ਕੜਾਹ ਪ੍ਰਸ਼ਾਦ ਛਕਣ ਉਪਰੰਤ ਥਿੰਦੇ ਹੱਥ, ਮੂੰਹ ਅਤੇ ਦਾੜੀ ਨੂੰ ਮਲ ਲੈਂਦੇ ਹਨ ਜੋ ਕਿ ਯੋਗ ਨਹੀਂ। ਕੜਾਹ ਪ੍ਰਸ਼ਾਦ ਛਕਣ ਉਪਰੰਤ ਹਮੇਸ਼ਾਂ ਹੱਥ ਧੋ ਲੈਣੇ ਚਾਹੀਦੇ ਹਨ ਕਿਉਂਕਿ ਗੁਰੂ ਕਾ ਸਿਖ ਹਰ ਸਮੇਂ ਦਾੜ੍ਹੀ ਅਤੇ ਕੇਸਾਂ ਦਾ ਪੂਰਾ ਅਦਬ ਰਖਦਾ ਹੈ, ਇਹ ਗੁਰੂ ਦੀ ਮੋਹਰ ਛਾਪ ਹਨ।



# ਕੜਾਹ ਪ੍ਰਸ਼ਾਦ ਉਤੇ ਪੰਜਾ ਲਗਣਾ ਕੇਸੀ ਖੰਡ

ਕਈ ਘਟਨਾਵਾਂ ਬੜੀਆਂ ਓਪਰੀਆਂ ਜਿਹੀਆਂ ਲਗਦੀਆਂ ਹਨ ਪਰ ਜਦੋਂ ਇਤਿਹਾਸਕ ਤੱਥ ਮਿਲ ਜਾਂਦੇ ਹਨ ਤਾਂ ਪਾਠਕਾਂ ਦੀ ਤਸੱਲੀ ਹੋ ਜਾਂਦੀ ਹੈ। ਅਰਦਾਸਿ ਕਰਨ ਮਗਰੋਂ ਕੜਾਹ ਪ੍ਰਸ਼ਾਦ ਉਤੇ ਪੰਜਾ ਲਗਣ ਬਾਰੇ ਪੜ੍ਹੋ ਹੇਠ ਲਿਖੀ ਸਾਖੀ:-

"ਅਗੇ ਗੁਰੂ ਜੀ ਤਾਮ ਪਰਨੀ ਨਦੀ ਤੋਂ ਪਾਰ ਹੋ ਕੇ ਕੁਚੀਨ ਤੇ ਕੇਸੀ ਦੇਸ ਜਿਥੋਂ ਦਾ ਰਾਜਾ ਕੇਸੋ ਦਤ ਸਾਰੇ ਲੋਕਾਂ ਸਣੇ ਗਲ ਵਿਚ ਪੱਥਰ ਦੇ ਠਾਕਰ ਪਾਈ ਰਖਦਾ ਸੀ ਗੁਰੂ ਦੇ ਉਪਦੇਸ ਨਾਲ ਸਭਨਾਂ ਨੇ ਪਥਰ ਉਤਾਰ ਦਿਤੇ ਤੇ ਸਤਿਨਾਮ ਦਾ ਜਾਪ ਕਰਨ ਲਗੇ। ਰਾਜਾ ਦੀਆਂ ਰਾਣੀਆਂ ਦੀ ਕਾਮਨਾ ਵੇਖ ਕੇ ਗੁਰੂ ਜੀ ਨੇ ਤਿੰਨ ਲੌਂਗ ਦਿਤੇ ਜੋ ਓਨਾਂ ਨੇ ਖਾਧੇ ਜਿਸ ਕਰਕੇ ਸਨਤਾਨ ਦੋ ਪੁਤਰ ਤੇ ਇਕ ਲੜਕੀ ਹੋਈ। ਜਾਂ ਤੁਰਨ ਲਗੇ ਤਾਂ ਰਾਜੇ ਨੇ ਬੇਨਤੀ ਕੀਤੀ ਕਿ ਫੇਰ ਦਰਸ਼ਨ ਕਦੋਂ ਹੋਵੇਗਾ ਤਾਂ ਬਾਬੇ ਨੇ ਆਖਿਆ ਸੰਗਤ ਵਿਚ ਕੜਾਹ ਪ੍ਰਸ਼ਾਦ ਕਰ ਕੇ ਅਰਦਾਸ ਕਰਨੀ ਦਰਸ਼ਨ ਹੋਵੇਗਾ। ਸੋ ਹੁਣ ਓਥੇ ਜਦ ਪੂਰਨਮਾਸ਼ੀ ਵਾਲੇ ਦਿਨ ਰਾਜਾ ਪ੍ਰਸ਼ਾਦ ਕਰਾਵੇ ਤਾਂ ਪੰਜਾ ਲਗਦਾ ਹੈ। ਏਥੇ ਗੁਰਦੁਆਰੇ ਵਿਚ ਮਹੰਤ ਕਰਨ ਦਾਸ ਉਦਾਸੀ ਸੰਤ ਹੈ।"



# ਕਾਬਲ ਪੁਜਣਾ

ਬਾਬਰ ਬਾਦਸ਼ਾਹ ਪਾਸੋਂ ਵਿਦਾ ਹੋ ਕੇ ਮਹਾਰਾਜ ਕਾਬਲ ਸ਼ਹਿਰ ਵਿਚ ਜਿਥੇ ਹੁਣ ਧਰਮਸਾਲਾ ਹੈ ਆ ਬ੍ਰਾਜੇ ਤੇ ਫੇਰ 9 ਕੋਹ ਪਹਾੜ ਵਲ ਆਸਾ ਦੇਵੀ ਦੀ ਟਕਰੀ ਤੇ ਜਿਥੇ ਹੁਣ ਗੁਰੂ ਕਾ ਕੋਠਾ ਹੈ, ਕੜਾਹ ਪ੍ਰਸ਼ਾਦ ਤੇ ਪੰਜਾ ਲਗਦਾ ਹੈ। ਏਥੇ ਲੋਕਾਂ ਨੂੰ ਇਕ ਪੋਥੀ ਵੀ ਬਖਸ਼ੀ ਜਿਸ ਦਾ ਹੁਣ ਦਰਸ਼ਨ ਹੁੰਦਾ ਹੈ। ਏਥੇ ਵੈਸਾਖੀ ਦਾ ਮੇਲਾ ਲਗਦਾ ਹੈ। ਹਿੰਦੂ ਮੁਸਲਮਾਨ ਮੰਨਦੇ ਹੈਨ। ਫੇਰ ਲੁੰਡੇ ਦਰਿਆ ਦੇ ਨਿਕਾਲ ਦੀ ਗੁਫਾ ਵਿਚ ਇਕ ਸਿਧ ਨੰ ਜਾ ਸਮੁਾਰਗ ਲਾਇਆ।



ਤਵਾਰੀਖ ਪੰਥ ਖਾਲਸਾ
ਰਚਿਤ ਭਾ: ਸੂਰਜ ਸਿੰਘ ਉਪਦੇਸ਼ਕ

ਉਪਰੋਕਤ ਵੀਚਾਰ ਮਨ-ਘੜਤ ਨਹੀਂ, ਦਾਸਰੇ ਨੂੰ ਕਾਬਲ ਨਿਵਾਸੀ ਇਕ ਗੁਰਸਿਖ ਮਿਲਿਆ ਸੀ, ਉਸ ਨੇ ਵੀ ਉਪਰੋਕਤ ਸਚਾਈ ਨੂੰ ਠੀਕ ਦਸਿਆ ਸੀ। ਪਰਮੇਸ਼ਰ ਦੇ ਅਸਚਰਜ ਕੌਤਕਾਂ ਦਾ ਅਲਪਗ ਜੀਵਾਂ ਨੂੰ ਗਿਆਨ ਨਹੀਂ ਹੋ ਸਕਦਾ। ਹਾਂ, ਦ੍ਰਿੜ-ਵਿਸ਼ਵਾਸ਼ੀ ਸਿਖ ਸਚੇ ਦਿਲੋਂ ਅਜਿਹੀਆਂ ਕਰਣੀਆਂ ਨੂੰ ਪਰਵਾਨਦੇ ਹਨ।



# ਕੜਾਹ ਪ੍ਰਸ਼ਾਦ
## (ਸਿਖਾਂ ਦੀ ਭਗਤ ਮਾਲਾ 'ਚੋਂ)

ਭਾਈ ਸਾਧੂ ਮਹਤਾ ਕੁਲ ਕੁਮ੍ਹਿਆਰ ਦੀ ਵਿਚੋਂ ਹੈਸੀ ਤੇ ਬੁੱਧੂ ਉਸ ਦਾ ਨਾਉਂ ਹੈਸੀ ਤੇ ਭਗਤੁ ਨਿਰੰਕਾਰ ਦਾ ਹੈ ਸੀ ਤੇ ਲਹੌਰ ਵਿਚ ਰਹਿੰਦਾ ਸੀ ਤਾਂ ਗੁਰੂ ਅਰਜਨ ਜੀ ਦੀ ਸ਼ਰਨਿ ਆਏ ਜੋ ਅਸਾਨੂੰ ਉਪਦੇਸ਼ ਕੀਜੈ, ਤਾਂ ਬਚਨੁ ਹੋਇਆ : ਜੋ ਕਾਰਜ ਅਰੰਭੁ ਕਰਨਾ ਸੋ ਪਹਿਲੇ ਅਰਦਾਸ ਕਰ ਕੇ ਕੜਾਹੁ ਕਰਨਾ ਤੇ ਜੋ ਲਾਹਾ ਵਿਚੋਂ ਹੋਵੇ ਤਾਂ ਦਸਵੰਧ ਗੁਰੂ ਕੇ ਨਮਿਤ ਦੇਵਣਾ। ਤਾਂ ਭਾਈ ਬੁਧੂ ਆਵਾ ਇਟਾਂ ਦਾ ਚਾੜਿਆ ਤੇ ਪ੍ਰਸਾਦੁ ਸਿਧਾਂ ਨੂੰ ਕੀਤਾ। ਸਭ ਸੰਗਤਿ ਆਣਿ ਜੁੜੀ, ਤਾਂ ਭਾਈ ਲਖੂ ਪਟੋਲੀਆਂ ਵਿਚ ਰਹਿੰਦਾ ਹੈਸੀ। ਜਿਸ ਵੇਲੇ ਓਹੁ ਗਇਆ ਅਗੇ ਦਰਵਾਜ਼ਾ ਬੰਦ ਹੈਸੀ। ਤਾਂ ਭਾਈ ਲਖੂ ਬਾਹਰਿ ਰਹਿ ਗਇਆ। ਅੰਦਰਿ ਦਰਵਾਜ਼ੇ ਦੇ ਸੰਗਤਿ ਦੀ ਅਰਦਾਸ ਜੋ ਆਵਾ ਪੱਕਾ, ਤਾਂ ਭਾਈ ਲਖੂ ਬਾਹਰ ਬੋਲਿਆ ਜੋ ਆਵਾ ਕੱਚਾ। ਤਾਂ ਆਵਾ ਪਿੱਲਾ ਰਹਿਆ। ਤਾਂ ਓਸ ਗੁਰੂ ਅਰਜਨ ਜੀ ਥੇ ਅਰਦਾਸ ਕੀਤੀ : ਜੀ ਮੈਂ ਕੜਾਹੁ ਭੀ ਕੀਤਾ ਹੈ ਤੇ ਦਸਵੰਧ ਭੀ ਦਿਤਾ ਹੈ, ਮੇਰਾ ਆਵਾ ਪਿੱਲਾ ਰਹਿਆ ਹੈ। ਤਾਂ ਬਚਨੁ ਹੋਇਆ ਭਾਈ ਲਖੂ ਮੇਰਾ ਪਿਆਰਾ ਹੈਸੀ ਤੁਸਾਂ ਓਸ ਦਾ ਆਦਰ ਨਹੀਂ ਕੀਤਾ, ਤੁਸੀਂ ਉਸ ਦੇ ਪਾਸ ਜਾਹੋ। ਤਾਂ ਬੁਧੂ ਕਹਿਆ ਕੋਈ ਸਿਖੁ ਨਾਲਿ ਮਿਲੇ। ਤਾਂ ਭਾਈ ਲਧੇ ਨੂੰ ਬਚਨ ਹੋਇਆ : ਤੂੰ ਪਰਉਪਕਾਰ ਕਰੁ, ਭਾਈ ਲਖੂ ਥੀਂ ਇਸ ਨੂੰ ਬਖਸ਼ਾਇ ਲਿਆਂਉ। ਤਾਂ ਭਾਈ ਲੱਧਾ ਆਇਆ : ਭਾਈ ਲਖੂ ! ਤੁਸਾਨੂੰ ਕਰੋਧ ਨਹੀਂ ਕਰਨਾ ਚਾਹੀਦਾ, ਕਰੋਧੁ ਅਗਨਿ ਹੈ, ਤਪੁ ਦਾ ਨਾਸ ਕਰਦਾ ਹੈ। ਤਾਂ ਭਾਈ ਲਖੂ ਕਹਿਆ ਜੋ ਆਵਾ ਪਕਦਾ ਤਾਂ ਨਹੀਂ ਪਰੁ ਲਹੌਰ ਵਿਚ ਬਰਸਾਤ ਬਹੁਤ ਲਗੇਗੀ, ਪਿਲੀਆਂ ਇਟਾਂ ਪਕੀਆਂ ਦੇ ਮੁੱਲ ਵਿਕਣਗੀਆਂ॥ ੩੯॥ (ਪੰ. 12–22)

ਸੋ, ਇਸੇ ਤਰ੍ਹਾਂ ਹੋਇਆ, ਗੁਰੂ ਅਤੇ ਸਿਖ ਦਾ ਬਚਨ ਅਟਲ ਰਹਿਆ।

# ਨਾਮ ਸੰਸਕਰਣ

ਜਦੋਂ ਸ੍ਰੀ ਗੁਰੂ ਹਰਿਰਾਇ ਸਾਹਿਬ ਜੀ ਦਾ ਨਾਮ ਰਖਿਆ ਗਿਆ ਉਦੋਂ ਆਪ ਜੀ ਨੂੰ ਸ੍ਰੀ ਅੰਮ੍ਰਿਤਸਰ ਆਪਣੇ ਦਾਦਾ 'ਦਲ ਭੰਜਨ ਗੁਰ ਸੂਰਮਾ, ਵਡ ਜੋਧਾ ਬਹੁ ਪਰਉਪਕਾਰੀ' ਪਾਸ ਲਿਆਏ ਤਾਂ ਵੀ ਘਣਾ ਪ੍ਰਸ਼ਾਦ ਲਿਆਂਦਾ ਗਿਆ—

**ਪਿਤਾ ਗੁਰੂ ਢਿਗ ਪਾਸ ਪਠਾਏ।**
**ਅਨਿਕ ਪ੍ਰਕਾਰਨ ਬਿਨੈ ਲਿਖਾਏ।**
**ਨਾਮ ਰਾਖੀਯਹਿ ਜੋ ਮਨ ਭਾਵਤਿ।**
**ਪੌਤ੍ਰ ਆਪ ਕੋ ਦੂਤੀ ਸੁਹਾਵਤ।**
**ਪੰਥ ਬਿਖੈ ਬਸਿ ਚਲਿ ਕੋ ਦਿਨਾ।**
**ਪਹੁੰਚੇ ਪੁਨ ਪ੍ਰਸਾਦਿ ਲੇ ਘਨਾ।**
**ਸੁਧਾ ਸਰੋਵਰ ਗੁਰ ਪਹਿ ਆਏ।**
**ਸਤਿਗੁਰ ਆਗੈ ਸੀਸ ਨਿਵਾਏ। [ਰਾਸਿ ੭, ਅੰਸੂ ੧੬**

ਕਰਤਾਰਪੁਰ ਨਗਰ ਵਸਾਉਣ ਵੇਲੇ ਬਾਬਾ ਬੁਢਾ ਜੀ, ਭਾਈ ਭਗਤੂ ਜੀ ਗੁਰੂ ਜੀ ਦੇ ਦਰਸ਼ਨ ਕਰਕੇ ਬਹੁਤ ਪ੍ਰਸੰਨ ਹੋਏ ਅਤੇ ਅਰਦਾਸ ਕਰਕੇ ਸੰਗਤਾਂ ਵਿਚ ਕੜਾਹ ਪ੍ਰਸ਼ਾਦ ਵਰਤਾਇਆ ਗਿਆ:-

**ਬ੍ਰਿੰਦ ਪ੍ਰਸਾਦਿ ਮਧੁਰ ਅਨਵਾਯੋ॥**
**ਸ੍ਰੀ ਨਾਨਕ ਕੋ ਪੁਰਬ ਧਯਾਯੋ॥੧੯॥**
**ਸਰਬ ਗੁਰਨਿ ਕੇ ਸਿਮਰੇ ਨਾਮਾ॥**
**ਕਰਿ ਅਰਦਾਸ ਰੀਤਿ ਅਭਿਰਾਮਾ॥**
**ਸਤਿਗੁਰ ਸਹਿਤ ਸੀਸ ਕੋ ਨਿਯਾਇ॥**
**ਸਭਿਹਿਨਿ ਮੈ ਪ੍ਰਸਾਦਿ ਬਰਤਾਇ॥੨੦॥**

ਇਸੇ ਤਰ੍ਹਾਂ ਭਾਈ ਗੋਂਦਾ ਜੀ ਨੂੰ ਜਦੋਂ ਗੁਰੂ ਹਰਿਰਾਇ ਸਾਹਿਬ ਜੀ ਨੇ ਗੁਰਮਤਿ ਪ੍ਰਚਾਰ ਲਈ ਕਾਬਲ ਭੇਜਿਆ ਸੀ ਉਦੋਂ ਵੀ ਇਹ ਆਦੇਸ਼ ਦਿਤਾ ਸੀ ਕਿ ਦੋਵੇਂ ਸਮੇਂ ਕੜਾਹ ਪ੍ਰਸ਼ਾਦ ਦੀ ਦੇਗ ਸੰਗਤਾਂ

ਤੋਂ ਕਰਾਉਣੀ। ਇਹ ਖਰਚ ਕਰ ਕੇ ਜੋ ਮਾਇਆ ਬਚੇ ਉਹ ਸਾਨੂੰ ਭੇਜ ਦੇਣੀ। ਸੋ ਅਜਿਹੇ ਹੋਰ ਕਈ ਪ੍ਰਸੰਗ ਹਨ ਜੋ ਵਿਸਥਾਰ ਦੇ ਭੈ ਕਰਕੇ ਨਹੀਂ ਦਿਤੇ। ਇਤਿਹਾਸਕ ਖੋਜ ਤੋਂ ਇਕ ਗਲ ਸਪਸ਼ਟ ਹੋ ਜਾਂਦੀ ਹੈ ਕਿ ਗ੍ਰਿਹਸਤੀ ਜੀਵਨ ਵਿਚ ਹਰ ਦੁਖ ਤੇ ਸੁਖ ਸਮੇਂ ਗੁਰਬਾਣੀ ਦਾ ਪਾਠ, ਅਰਦਾਸਿ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਗੁਰੂ ਸਾਹਿਬ ਦੇ ਭੇਟ ਕੀਤੀ ਜਾਂਦੀ ਸੀ। ਇਸ ਤਰ੍ਹਾਂ ਦੀ ਨੇਮ-ਬਧ ਕ੍ਰਿਆ ਕੀਤਿਆਂ ਸ਼ਰਧਾ-ਭਾਵਨੀ ਵਿਚ ਉਨਤੀ ਹੁੰਦੀ ਹੈ, ਦੁਖਾਂ ਦਲਿਦ੍ਰਾਂ ਦਾ ਨਾਸ਼ ਹੁੰਦਾ ਹੈ।

ਸਿੱਖ ਸਮਾਜ ਦੇ ਨੌਜਵਾਨਾਂ ਅਤੇ ਮਾਤਾ ਪਿਤਾ ਵਿਚ ਇਕ ਵੱਡੀ ਘਾਟ ਹੈ ਕਿ ਉਹ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਪਾਵਨ ਹਜ਼ੂਰੀ ਵਿਚ ਰਖਿਆ ਹੋਇਆ ਨਾਮ ਪੂਰੀ ਤਰ੍ਹਾਂ ਨਹੀਂ ਬੁਲਾਉਂਦੇ, ਅੱਧਾ ਨਾਂ ਬੁਲਾਵੁਣ ਵਿਚ ਬੜਾ ਫ਼ਖ਼ਰ ਸਮਝਦੇ ਹਨ। ਪਰ ਇਹ ਮਨਮਤਿ ਹੈ। ਕਈ ਵਾਰੀ ਬੁਢੇ ਹੋਣ ਤਕ ਮਨ-ਘੜਤ ਨਾਮ ਦੀ ਗੁੰਜਾਰ ਪਈ ਰਹਿੰਦੀ ਹੈ। ਪਿਛਲੀ ਭੁੱਲ ਨੂੰ ਨਾ ਚਿਤਾਰੀਏ, ਅਗੋਂ ਲਈ ਆਪਣਾ ਸੁਧਾਰ ਕਰ ਲਈਏ।





# ਮ੍ਰਿਤਕ ਸੰਸਕਾਰ ਸਮੇਂ
# ਕੜਾਹ ਪ੍ਰਸ਼ਾਦ ਦੀ ਰਹੁਰੀਤਿ

ਸਿਖ ਇਤਿਹਾਸ ਦੇ ਪੰਨੇ ਫਰੋਲਿਆਂ ਪਤਾ ਲਗਦਾ ਹੈ ਕਿ ਮ੍ਰਿਤਕ ਸੰਸਕਾਰ ਸਮੇਂ ਗੁਰਬਾਣੀ ਦਾ ਸਹਿਜ ਪਾਠ ਰਖਵਾਇਆ ਜਾਂਦਾ ਸੀ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਕਰਵਾਈ ਜਾਂਦੀ ਸੀ। ਭਾਈ ਸੰਤੋਖ ਸਿੰਘ ਜੀ ਚੂੜਾਮਣਿ ਕਵੀ ਨੇ ਸ੍ਰੀ ਗੁਰੂ ਹਰਿਗੋਬਿੰਦ ਸਾਹਿਬ ਜੀ ਦੀ ਸਾਲੀ, ਸਾਢੂ, ਸਹੁਰਾ ਅਤੇ ਸਸ ਦੇ ਪ੍ਰਲੋਕ ਪਿਆਨੇ ਦੇ ਪ੍ਰਸੰਗ ਵਿਚ ਇਉਂ ਅੰਕਿਤ ਕੀਤਾ ਹੈ—

**ਸ੍ਰੀ ਨਾਨਕ ਕੇ ਜਾਨਿ ਸਮਾਨਾ।**
**ਪੂਜਹੁ ਗੁਰੂ ਗ੍ਰਿੰਥ ਕਹੁ ਨਾਨਾ।**
**ਪੰਚਾਮ੍ਰਿਤ ਨਿਤ ਕਹਿ ਕਰਿਵਾਵਹੁ।**
**ਪਠਹੁ ਬੈਨਿ ਕਰਿ ਮੁਦ ਉਪਜਾਵਹੁ।**

ਭਾਈ ਗੁਰਦਾਸ ਜੀ ਦੇ ਚਲਾਣੇ ਮਗਰੋਂ ਵੀ ਪਾਠ ਰਖਵਾਇਆ ਗਿਆ ਜੋ ਭਾਈ ਬਿੱਧੀ ਚੰਦ ਜੀ ਨੇ ਆਪ ਕੀਤਾ ਅਤੇ ਭੋਗ ਸਮੇਂ ਕੜਾਹ ਪ੍ਰਸ਼ਾਦ ਦੇ ਖੁਲ੍ਹੇ ਗਫੇ ਵਰਤਾਏ ਗਏ—

**ਭਈ ਪ੍ਰਭਾਤਿ ਗੁਰੂ ਚਲਿ ਆਏ,**
**ਸਿਰੀ ਗ੍ਰਿੰਥ ਸਾਹਿਬ ਖੁਲਵਾਏ।**
**ਹਿਤ ਗੁਰਦਾਸ ਪਾਠ ਧਰਿਵਾਯੋ।**
**ਬਿਧੀਆ ਪਠਿਬੇ ਹੇਤ ਬਿਠਾਯੋ।**
**ਚੌਦਸ ਦਿਨ ਮੈ ਪੂਰਨ ਕੀਨ।**
**ਪੋਸ਼ਿਸ਼ ਤਖਤ ਅਕਾਲ ਸੁ ਦੀਨਿ।**
**ਪੰਚਾਮ੍ਰਿਤ ਬ੍ਰਤਾਇ ਬਿਸਾਲਾ॥**
**ਸਿਮਰਹਿ ਸੇਵਕ ਕੋ ਬਹੁ ਕਾਲਾ ॥** [ਰਾਸਿ ੭, ਅੰਸੂ ੧੫

ਸਾਹਿਬ ਗੁਰੂ ਹਰਿਗੋਬਿੰਦ ਸਾਹਿਬ ਜੀ ਅਤੇ ਮਾਤਾ ਦਮੋਦਰੀ ਜੀ ਦੇ ਪ੍ਰਲੋਕ ਗ਼ਮਨ ਤੇ ਵੀ ਗੁਰਬਾਣੀ ਦਾ ਕੀਰਤਨ ਅਤੇ ਕੜਾਹ ਪ੍ਰਸ਼ਾਦ ਦੀ ਦੇਗ ਵੰਡੀ ਗਈ—

**ੳ) ਪੰਚਾਮ੍ਰਿਤ ਅਰਦਾਸ ਅਲਾਇ॥ ਸਭਿ ਸੰਗਤਿ ਮਹਿ ਸੋ ਬਰਤਾਇ॥**
**ਅ) ਗਾਇ ਕੀਰਤਨ ਭੋਗ ਵ ਪਾਯਹੁ॥ ਪੰਚਾਮ੍ਰਿਤ ਬਹੁਰੋ ਬਰਤਾਯਹੁ॥**
[ਰਾਸਿ ੭ ਅੰਸੂ ੨੨

# ਕੜਾਹ ਪ੍ਰਸ਼ਾਦ ਦੀ ਲੁਟ

## (ਇਤਿਹਾਸਕ ਸਾਖੀ)

ਇਕ ਦਿਨ ਮਾਤਾ ਗੁਜਰੀ ਜੀ ਸੁਖਮਨੀ ਸਾਹਿਬ ਦਾ ਜਦ ਏਹ ਪਾਠ ਕਰ ਰਹੇ ਸਨ 'ਜੈਸਾ ਸਵਰਨ ਤੈਸੀ ਉਸ ਮਾਟੀ॥ ਤੈਸਾ ਅੰਮ੍ਰਿਤ ਤੈਸੀ ਸਿਖ ਖਾਟੀ॥' ਜਦੋਂ ਗੁਰੂ ਜੀ ਦੇ ਮਹਿਲ ਮਾਤਾ ਸੁੰਦਰੀ ਜੀ ਨੇ ਬੇਨਤੀ ਕੀਤੀ ਗ੍ਰੀਬ ਨਿਵਾਜ਼ ! ਅਜ ਕਲ ਭੀ ਕੋਈ ਐਸਾ ਸੰਤ ਹੈ। ਗੁਰੂ ਜੀ ਬੋਲੇ ਜੇ ਤੁਸੀਂ ਦਰਸ਼ਨ ਕਰਨਾ ਚਾਹੁੰਦੇ ਹੋ ਤਾਂ ਪ੍ਰਸ਼ਾਦ ਤਿਆਰ ਕਰੋ। ਮਾਤਾ ਸੁੰਦਰੀ ਜੀ ਬੋਲੇ, ਧੰਨ ਭਾਗ ਸਾਡੇ ਜੇ ਸਾਨੂੰ ਐਸੇ ਸੰਤ ਦੇ ਦਰਸ਼ਨ ਹੋਣ।

ਮਾਤਾ ਸਾਹਿਬ ਜੀ ਨੇ ਬੜੇ ਪ੍ਰੇਮ ਨਾਲ ਪ੍ਰਸ਼ਾਦ ਤਿਆਰ ਕੀਤਾ, ਤਦੋਂ ਨੂੰ ਗੁਰੂ ਜੀ ਪਾਸ ਭਾਈ ਰਾਮ ਕੁਇਰ ਜੀ ਆ ਕੇ ਮੱਥਾ ਟੇਕਨ ਲਗੇ ਤਾਂ ਮਹਾਰਾਜ ਜੀ ਨੇ ਕਿਹਾ, ਆਪ ਜੀ ਨੂੰ ਮਾਤਾ ਜੀ ਉਡੀਕ ਰਹੇ ਹਨ, ਜਾਓ ਪ੍ਰਸ਼ਾਦ ਛਕੋ। ਓਨਾ ਨੇ ਪ੍ਰਸ਼ਾਦ ਛਕਿਆ, ਮਾਤਾ ਜੀ ਨੇ ਪੁੱਛਿਆ, 'ਜੀ ! ਆਪ ਕਿੱਥੇ ਰਹਿੰਦੇ ਹੋ?' ਉਹ ਬੋਲੇ 'ਕਾਠ ਕੀ ਪੁਤ੍ਰੀ ਕਹਾ ਕਰੈ ਬਪੁਰੀ ਖਿਲਾਵਨਹਾਰੇ ਜਾਨੈ' ਮਾਤਾ ਜੀ ਸਾਡੇ ਕੁਛ ਵੱਸ ਨਹੀਂ ਜਿਥੇ ਗੁਰੂ ਰੱਖਦਾ ਹੈ ਓਥੇ ਰਹਿੰਦੇ ਹਾਂ ਜੋ ਕਰਾਉਂਦਾ ਹੈ, ਸੋ ਕਰਦੇ ਹਾਂ। ਓਨ੍ਹਾਂ ਦੇ ਬਚਨ ਬਿਲਾਸ ਸੁਣ ਕੇ ਮਾਈਆਂ ਬਹੁਤ ਪ੍ਰਸੰਨ ਹੋਈਆਂ ਤੇ ਭਾਈ ਰਾਮ ਕੁਇਰ ਜੀ ਸ੍ਰੀ ਗੁਰੂ ਜੀ ਪਾਸ ਆ ਬੈਠੇ, ਤਦੋਂ ਨੂੰ ਬਹੁਤ ਸਿੱਖ ਸਾਧ ਆਏ, ਗੁਰੂ ਜੀ ਨੇ ਕੜਾਹ ਪ੍ਰਸ਼ਾਦ ਕਰ ਕੇ ਹੁਕਮ ਦਿਤਾ ਕਿ ਸਭ ਲੁਟ ਲਓ, ਸਿੰਘਾਂ ਝੱਟ ਲੁੱਟ ਪਾ ਦਿਤੀ, ਬਹੁਤ ਸਾਰੇ ਸੰਤੋਖੀ ਸਿੱਖ ਭਾਈ ਰਾਮ ਕੁਇਰ ਦੇ ਸਤਸੰਗੀ ਬੈਠੇ ਰਹੇ, ਹੋਰ ਸਭ ਨੇ ਲੁੱਟਿਆ। ਦੂਜੀ ਵਾਰ ਹੋਰ ਬਹੁਤਾ ਪ੍ਰਸ਼ਾਦ ਮੰਗਾ ਕੇ ਹੁਕਮ ਕੀਤਾ ਕਿ ਜੋ ਗੁਰੂ ਜੀ ਦਾ ਸਿੱਖ ਹੈ ਸੋ ਜ਼ਰੂਰ ਲੁੱਟੇ।

ਫੇਰ ਬਹੁਤਿਆਂ ਨੇ ਲੁਟਿਆ, ਥੋੜੇ ਬੈਠੇ ਰਹੇ। ਤੀਜੀ ਵਾਰ ਫੇਰ ਪ੍ਰਸ਼ਾਦ ਕਰਾ ਕੇ ਹੁਕਮ ਦਿਤਾ ਕਿ ਜੋ ਸਿੱਖ ਨਾ ਲੁਟੇ ਤਾਂ ਉਸ

ਨੂੰ ਸਿੱਖੀ ਤੋਂ ਖਾਰਜ ਕਰਾਂਗੇ। ਤਦ ਹੋਰ ਸਭ ਨੇ ਲੁੱਟਿਆ ਪਰ ਭਾਈ ਰਾਮ ਕੁਇਰ, ਦਯਾ ਸਿੰਘ, ਪੂਰਨ ਸਿੰਘ, ਵੀਰ ਸਿੰਘ, ਕਰਮ ਸਿੰਘ, ਗੰਡਾ ਸਿੰਘ, ਸੇਵਾ ਸਿੰਘ, ਫੱਗਾ ਸਿੰਘ, ਰਾਮ ਸਿੰਘ ਆਦਿਕ ਤੇਰਾਂ ਸਿੱਖ ਲੁੱਟਣ ਨਾ ਉਠੇ। ਉਨ੍ਹਾਂ ਨੂੰ ਦੇਖ ਕੇ ਗੁਰੂ ਜੀ ਨੇ ਬਚਨ ਕੀਤਾ ਕਿ ਅਸੀਂ ਸੰਤੋਖ ਪਰਖਦੇ ਸਾਂ ਜੋ ਪਰਖ ਲਿਆ ਹੈ। ਗੁਰੂ ਜੀ ਦੇ ਘਰ ਵਿਚ ਸਤ ਸੰਤੋਖ ਵਾਲੇ ਸਿਖ ਭੀ ਬਹੁਤ ਹਨ, ਉਨ੍ਹਾਂ ਤੋਂ ਸਤੋਗਣੀ ਨਿਰਮਲ ਪੰਥ ਭੀ ਫੈਲੇਗਾ ਸੋ ਸਦਾ ਸਤੋ ਗੁਣੀ ਰਹਿਣਗੇ। ਭਾਈ ਸਿੱਖੋ ! ਜੀਕੂੰ ਹੋਰ ਮਜ਼ਹਬ ਵਿਚ ਸਾਧੂ ਹਨ, ਤਿਉਂ ਖ਼ਾਲਸੇ ਵਿਚ ਇਹ ਸੰਤ ਹੋਣਗੇ।

ਕੜਾਹ ਪ੍ਰਸ਼ਾਦ ਦੀ ਲੁੱਟ ਵਾਲੀ ਸਾਖੀ ਨੂੰ ਭਾ. ਸੰਤੋਖ ਸਿੰਘ ਜੀ, ਗਿ. ਗਿਆਨ ਸਿੰਘ ਅਤੇ 'ਸੌ ਸਾਖੀ' ਦੇ ਕਰਤਾ ਨੇ ਆਪੋ ਆਪਣੇ ਰੰਗ ਢੰਗ ਨਾਲ ਅੰਕਿਤ ਕੀਤਾ ਹੈ, 'ਪਰਚੀਆਂ ਸੇਵਾ ਦਾਸ' ਵਿਚ ਇਸ ਸਾਖੀ ਨੂੰ ਨੈਤਿਕ ਰੂਪ ਵਿਚ ਪ੍ਰਕਾਸ਼ਮਾਨ ਕੀਤਾ ਗਿਆ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਦ੍ਰਿੜ ਸੰਕਲਪ, ਆਪਣੀ ਕੌਮ ਨੂੰ ਸ਼ਕਤੀਸ਼ਾਲੀ ਅਤੇ ਸਵੈ-ਰਖਿਆ ਦੇ ਯੋਗ ਬਣਾਉਣਾ ਸੀ। ਗੁਰੂ ਜੀ ਸੰਗਤਾਂ ਦਾ ਸ਼ੋਰ ਸੁਣ ਸੁਣ ਕੇ ਹੱਸਦੇ ਸਨ। ਸਿਖਾਂ ਨੂੰ ਜੁੱਧ ਕਰਨ ਦੀ ਜਾਚ ਸਿਖਾਉਣ ਲਈ ਹੀ ਇਹ ਕੌਤਕ ਰਚਿਆ ਸੀ।

"ਹੁਕਮ ਹੋਆ ਸੰਗਤਿ ਕਉ ਇਸੀ ਵਜਹ ਜੁਧ ਕਰਣ ਸਿਖਾਲਣਾ ਸੀ। ਫੇਰ ਕੜਾਹ ਕਰਵਾਹਿ। ਜਬ ਕੜਾਹੁ ਲਹਿ ਲੇਵਹੁ। ਤਬ ਕੜਾਹੁ ਲੁਟਿਆ ਜਾਵੇ। ਬਹੁਤੀ ਬੇਰਿ ਇਉਂ ਹੀ ਕੀਆ। ਏਕ ਬੇਰ ਬਹੁਤ ਕੜਾਹੁ ਕਰਵਾਇਆ। ਜਬ ਕੜਾਹੁ ਤਿਆਰ ਹੋਆ ਤਬ ਹੁਕਮ ਹੋਆ, ਜਾਵਹੁ ਖਾਲਸਾ ਜੀ ਕੜਾਹੁ ਲੁਟ ਲੇਵਹੁ, ਤਬ ਬਹੁਤੇ ਸਿਖ ਲੁਟਣ ਗਏ ਤੇ ਕਿਤਨੇ ਸਿਖ ਗੁਰੂ ਜੀ ਕੇ ਪਾਸਿ ਬੈਠੇ ਰਹੇ ਹੁਕਮੁ ਹੁਆ, ਭਾਈ ਸਿਖੋ ਤੁਸੀਂ ਕੜਾਹੁ ਲੁਟਿਣਿ ਕਿਉ ਨ ਗਏ, ਤਾਂ ਸਿਖਾਂ ਕਿਹਾ ਸਚੇ ਪਾਤਿਸਾਹੂ ਜੇ ਬੰਡਾ ਮਿਲਤਾ ਤਾ ਖਾਇ ਲੇਤੇ। ਤੇ ਅਸੀਂ ਤਾਂ ਲੁਟਣਿ ਵਾਲਿਆਂ ਵਿਚਹੁੰ ਨਾਹੀ। ਤਾ ਹੁਕਮ ਹੋਆ, ਨਿਹਾਲ ਭਾਈ ਖਾਲਸੇ ਵਿਚਿ ਲੂਟ ਭੀ ਹੋਵੇਗੀ ਤੇ ਸਿਖੀ ਭੀ ਹੋਵੇਗੀ।"

ਇਹ ਸਾਖੀ ਸਿਖ ਆਦਰਸ਼ ਨੂੰ ਨਿਰੂਪਣ ਕਰਦੀ ਹੈ ਇਤਨੀ ਲੁਟ ਖਸੁਟ ਹੋਣ ਦੇ ਬਾਵਜੂਦ ਵੀ ਜੋ ਵਿਅਕਤੀ ਇਸ ਵਿਚ ਹਿੱਸਾ ਨਹੀਂ ਲੈਂਦਾ ਉਸ ਉਤੇ ਜਾਣੋ ਗੁਰੂ ਜੀ ਦੇ ਵਿਸ਼ੇਸ਼ ਪ੍ਰਸੰਨਤਾ ਹੈ। ਸੋ, ਇਹ ਸਾਖੀ ਗੁਰਦੇਵ ਪਿਤਾ ਜੀ ਦੇ ਅਸਲ, ਸੂਖਮ ਤੇ ਆਦਰਸ਼ਕ ਆਸ਼ੇ ਨੂੰ ਪ੍ਰਗਟ ਕਰਦੀ ਹੈ।

ਉਪਰੋਕਤ ਸਾਖੀ ਨੂੰ ਮੁਖ ਰਖੀਏ ਤਾਂ ਵਰਤਮਾਨ ਸਿਖਾਂ ਦੀ ਅਜਿਹੀ ਹਾਲਤ ਹੈ। ਜਿਨ੍ਹਾਂ ਸਿਖਾਂ ਉਤੇ ਸਤਿਗੁਰੂ ਜੀ ਦੀ ਬਖ਼ਸ਼ਿਸ਼ ਹੈ ਉਹ ਗੁਰੂ ਆਸ਼ੇ ਉਤੇ ਪਕਾ ਪਹਿਰਾ ਦਿੰਦੇ ਹਨ। ਜਿਹੜੇ ਕਚੇ-ਪਿਲੇ ਸਿਖ ਹੁੰਦੇ ਹਨ, ਉਹ ਬਾਹਰਮੁਖੀ ਬਾਣਾ ਸਿਖੀ ਦਾ ਤੇ ਅੰਦਰੋਂ ਸਾਕਤ ਕਰਮੀ ਹੁੰਦੇ ਹਨ, ਜਿਵੇਂ ਕਿ ਗੁਰਵਾਕ ਹਨ:-

ਸਾਕਤ ਜਾਹਿ ਨਿਵਹਿ ਗੁਰ ਆਗੈ,
ਮਨਿ ਖੋਟੇ ਕੂੜਿ ਕੂੜਿਆਰੇ ॥
ਜਾ ਗੁਰੁ ਕਹੈ ਉਠਹੁ ਮੇਰੇ ਭਾਈ,
ਬਹਿ ਜਾਹਿ ਘੁਸਰਿ ਬਗੁਲਾਰੇ ॥ [ਪੰਨਾ ੩੧੨





# ਕੜਾਹ ਪ੍ਰਸ਼ਾਦ ਬਾਰੇ
## ਵਿਸ਼ੇਸ਼ ਸਾਖੀਆਂ

*ਸਾਖੀ 2.....*

ਪੀਛੇ ਬਚਨ ਕੀਤਾ ਸਿਧੋ ਸੌਂਫ ਵਾਲਾ ਕੜਾਹ ਤਾਂ ਹਨੂੰਮਾਨ ਨੋ। ਖੋਪੇ ਵਾਲਾ ਦੇਵੀ ਦਾ। ਮਰਚਾ ਮੇਵਾ ਚਰੌਂਜੀ ਵਾਲਾ ਗੁਰੂ ਜੀ ਨੋ ਭੋਗ ਲਗੇਗਾ। ਤ੍ਰਿਭਾਵਲੀ ਕਾ ਘਟ ਗੁਰੂ ਜੀ ਨੂੰ ਨਾ ਪਹੁਚੇਗਾ। ਤਾਂ ਸਿਧ ਅੰਤ੍ਰਧਯਾਨ ਹੋ ਗਏ।

*ਸਾਖੀ—8*

ਚੌਪਈ । ਸਿਖ ਹੋਇ ਜੂਠਾ ਨਾ ਖਾਵੇ।
ਸਿਖ ਸੋਇ ਧਨੁ ਤੇ ਛੁਟਕਾਵੈ।
ਸਿਖ ਪ੍ਰਸਾਦਿ ਵੰਡ ਕਰਿ ਖਾਇ।
ਨਾਗੇ ਕੇਸ ਭੋਰਾ ਨਾ ਸੁਪਤਾਇ।5।
ਦੋਹਰਾ। ਖਾਵੈ ਗੁਰੁ ਕਾ ਨਾਮ ਜਪੁ ਜਪੁ ਪੜਿ ਲੇ ਪ੍ਰਸਾਦਿ॥
ਨਗਨ ਨ ਦੇਖੈ ਨਾਇਕਾ ਨਾਰੀ ਰੂਪ ਨਾ ਬਾਦਿ।6।......
ਸਿਖ ਨ ਪੂਜਾ ਖਾਇ ਰੰਚ ਨਿਤ ਕੜਾਹ ਲੇਇ॥
ਗੁਰੂ ਭਗਤਿ ਹੀ ਖਾਈਐ ਜੋ ਅਰਦਾਸੀ ਦੇਇ।5।
ਪ੍ਰਸਾਦਿ ਅਰਦਾਸੀ ਬਾਂਟਿ ਦੇਇ ਸਭ ਕੋ ਸਮਤਾ ਬਾਂਟਿ।
ਜੋ ਪ੍ਰਸਾਦਿ ਮੈ ਈਰਖਾ ਕਰਤਾ ਤੋੜੇ ਸਾਂਟਿ॥6॥
ਲੋਭ ਕਰੇ ਪ੍ਰਸਾਦਿ ਮੈ ਜਮ ਕੀ ਖਾਵੈ ਮਾਰ॥
ਸੋ ਪ੍ਰਸਾਦਿ ਗਾਲੈ ਤਿਸੀ ਰੋਗ ਦੋਖ ਧਨ ਖੁਆਰ॥7॥
ਕਰੈ ਕੜਾਹ ਤ੍ਰਿਭਾਵਲੀ ਸੁਚ ਪਵਿਤ੍ਰ ਤਨ ਥਾਇ॥
ਗੁਰ ਪ੍ਰਸਾਦਿ ਅਰਦਾਸਿ ਕਰ ਨੰਗਾ ਭੋਗ ਨ ਆਹਿ॥22॥

ਸੈਵਯਾ— ਮੂਏ ਹੀ ਸਿਖ ਬਾਂਧਵ ਕੋ
ਨਿਤ ਰੋਵਤ ਨਾਹਿ ਕੜਾਹਿ ਕਰਾਵੈ।
ਆਨੰਦ ਪੜਿ ਸਭ ਸੋਕ ਤਜੇ ਸਿਖ
ਪੀਟੇ ਨ ਨਾਰਨ ਸਬਦ ਪੜਾਵੈ।

*ਸਾਖੀ—15*

ਮਾਨੈ ਗੁਰ ਕੌ ਕਰੈ ਪ੍ਰਸਾਦਿ॥
ਸਬੈ ਸੀਰਨੀ ਖਾਵੈ ਬਾਦ।....

*ਸਾਖੀ—26*

ਏਕ ਬੇਰ ਗੁਰੂ ਜੀ ਕੇ ਆਗੇ ਸਿਖ ਏਕ ਨੇ ਬੇਨਤੀ ਕਰੀ ਜੀ ! ਸਚੇ ਪਾਤਸ਼ਾਹ ਮੇਰੀ ਏ ਬੇਨਤੀ ਸੁਨਣੀ ਜੀ। ਮੇਰੇ ਘਰ ਗੁਰੂ ਦੇ ਮਸੀਰ ਗਏ ਤਾਂ ਮੈਂ ਟਹਲ ਕਰੀ ਅਤੇ ਬਹੁਤ ਅਧੀਨਤਾ ਕਰੀ। ਪ੍ਰਸਾਦ ਕੀਤਾ। ਤਾਂ ਕਹਿਆ ਛਕੋ ਜੀ। ਤਾਂ ਮਸੰਦ ਬੋਲੇ ਗੁਰੂ ਮਾਰਿਆ ਦਾਲ ਰੋਟੀ ਅਸੀ ਖਾਈਜੇ। ਅਸੀ ਤਾਂ ਕੜਾਹ ਪ੍ਰਸਾਦ ਛਕਾਂਗੇ। ਤਾਂ ਮੈਂ ਅਤੇ ਮੇਰੀ ਸਿਖਨੀ ਪੈਰੀਂ ਪੈਏ 'ਅਸੀਂ ਗਰੀਬ ਹਾਂ।' ਘਰ ਤੁਸੀਂ ਦੇਖ ਲਵੋ ! ਮਸੰਦ ਬੋਲੇ। ਗੁਰੂ ਕਾ ਹੁਕਮ ਹੈ। ਸਿਖ ਦੇ ਘਰੋਂ ਕੜਾਹ ਪ੍ਰਸਾਦਿ ਹੀ ਖਾਣਾ। ਪਾਤਸ਼ਾਹਿ ! ਲਹਿੰਗਾ ਗੈਹਣੇ ਧਰ ਕੇ ਲਿਆਏ ਅਤੇ ਛਕਾਇਆ। ਅਤੇ ਅਰਦਾਸ ਦਿਤੀ ਬਡਾ ਦੁਖ ਦੇਂਦੇ ਹੈਨ। ਬਚਨ ਹੋਏ ਸੋ ਕਰੀਏ। ਤਾਂ ਗੁਰੂ ਜੀ ਬਚਨ ਕੀਤਾ। ਮਸੰਦਾਂ ਨੂੰ ਲੁਟ ਲੇਵੋ। ਅਤੇ ਕਢ ਦੇਵੋ ਸਿਖਾਂ ਨੂੰ ਕੁਤੇ ਵਾਂਙੂ ਕਟ ਖਾਂਦੇ ਹੈਨ। ਜਿਸ ਗੁਰੂ ਪਾਸੋਂ ਏਥੇ ਹੀ ਦੁਖ ਹੋਯਾ। ਤਿਸ ਗੁਰੂ ਪਾਸੋਂ ਅਗੇ ਦਰਗਾਹ ਵਿਚ ਕਿਆ ਸਹੈਤਾ ਕਰਣੀ ਹੈ। ਤਾਂ ਸੁਣ ਕੇ ਸਿਖਾਂ ਨੇ ਮਸੰਦ ਲੁਟੇ ਅਤੇ ਬਾਧੇ। ਕਿਤਨੇ ਦਿਨ ਹੀ ਬਾਂਧ ਰਖੇ। ਪੀਛੇ ਛੋਡ ਦਿਤੇ ਅਤੇ ਕਹਿਆ ਭਾਵਨਾ ਕੀ ਅਰਦਾਸ ਦੇਣੀ। ਮੇਰੇ ਮਸੰਦ ਹੈਨ ਹੀ ਨਹੀਂ ਮੈਂ ਇਨ੍ਹਾਂ ਨੂੰ ਜਾਣਦਾ ਹਾਂ। ਏਹ ਸਿਖਾਂ ਦੇ ਵਾਸਤੇ ਰਾਛਸ ਹੈਨ। ਤਾਂ ਮਸੰਦਾਂ ਮਥਾ ਟੇਕ ਕੇ ਕਹਿਆ ਸਚੇ ਪਾਤਸਾਹ ਬਖਸੀਏ ਹੁਣ ਐਸੀ ਤਰਾਂ ਰਵਾਂਗੇ। ਸਿਖ ਦੇ ਘਰੋਂ ਜੋ ਦੇਵੇਗਾ ਸੋ ਖਾਵਾਂਗੇ ਏਕ ਪੀਛੇ ਬਹੁਤੇ ਕਿਉਂ ਮਾਰੇ। ਬਚਨ ਹੋਯਾ ਸਿਖ ਸਿਦਕ ਕਾ। ਭਾਈ ਕਲੂ ਕਾਲ ਹੈ ਗੁਰੂ ਜੀ ਕੇ ਘਰ ਕੁਛ ਘਾਟਾ ਹੈ ਧੰਨ ਦਾ। ਸਿਖ ਦੇ ਘਰ ਸਦੇ ਬਿਨਾ ਜਾਣਾ ਨਹੀਂ।.....

*ਸਾਖੀ—14*

ਤਬ ਸਤਿਗੁਰ ਹਸ ਕੈ ਕਹਾ ਘਰ ਜਾਈਓ ਜਾਂ ਸਿਖ।
ਕਰ ਕੜਾਹ ਪਰਸਾਦਿ ਕੋ ਪੜਿ ਅਨੰਦ ਤ੍ਰੈ ਲਿਖ।

ਢਕੈ ਕੜਾਹ ਜਪ ਪੜੇ ਸਿਖਨ ਪਾਂਚਨ ਦੇਇ।
ਪੰਚ ਗੁਰੂ ਕੋ ਭਾਗ ਦੇ ਕਰ ਅਰਦਾਸ ਕਾ ਭੇਇ।
ਅਰਦਾਸ ਰਹਿਤ ਜਉ ਜਾਨੀਏ
ਕਿਆ ਕਰ ਹੈ ਤਬ ਮੰਤ।
ਜਪੁ ਪਰਯੋਗ ਅਰੁ ਸਿੱਧਤਾ ਸਭ ਅਰਦਾਸਿ ਸਿਧ ਸੰਤ।
ਸਿਖ ਵਣਜ ਗੁਰ ਧਰਮ ਦਾ ਸਤਿਗੁਰ ਦੇਵੈ ਲਾਭ।
ਬੋਲ ਬਲਾਵੈ ਸੰਗਤੀ ਦੇਇ ਕੜਾਹ ਕੀ ਸਾਭ।
ਤਾਂ ਬੋਲਾ ਸਿਖ ਗੁਰੂ ਜੀ ਦੇਸ ਹਮਾਰਾ ਕਠਨ।
ਸਭ ਅਰਦਾਸ ਕਾ ਭੇਦ ਕਹੁ ਜਿਉ ਸਿਖਨ ਸੁਖ ਸਦਨ।
ਸਤਿਗੁਰ ਬੋਲੈ ਸਿਖ ਸੁਨ ਕਰਿ ਕੜਾਹ ਪਰਸਾਦਿ।
ਨ ਹੁਇ ਆਵੈ ਸਿਖ ਤੇ ਗੁੜ ਦਾਣਾ ਫਲ ਆਦਿ.......।

*ਸਾਖੀ —15*

ਏਕ ਬਾਰ ਭਾਈ ਰਾਮ ਕੁਇਰ ਜੀ ਨੇ ਕੜਾਹ ਪ੍ਰਸਾਦ ਲੁਟਣ ਸਮੇਂ ਕਹਾ/ਕਰਾਹ ਪ੍ਰਸਾਦ ਬਾਟਨੇ ਸਮੇਂ ਗੁਰੂ ਕੇ ਦੀਵਾਨ ਮੈਂ ਕਲਜੁਗ ਆਵਣਾ ਹੋਇਗਾ। ਸੋ ਇਨ ਕੇ ਹੀ ਘਰ ਮੈਂ ਕੰਧ ਕੋਠੇ ਟਪ ਕਲਜੁਗ ਆਏਗਾ। ਇਹ ਬਚਨ ਸੁਣ ਭਾਈ ਜੀ ਨੇ ਅਰਜ ਕੀ, ਸਚੇ ਪਾਤਸ਼ਾਹ ! ਮੇਰੇ ਜੀਤੇ ਕਲਜੁਗ ਹਮਾਰੇ ਘਰ ਨਾ ਆਏ। ਗੁਰੂ ਜੀ ਬੋਲੇ ਤਥਾ ਵਸਤੂ ਐਸਾ ਹੀ ਹੋਗਾ। ਉਨ ਕੇ ਗੁਜਰੇ ਓਸ ਦੇ ਪੋਤਰੇ ਨੇ ਅਜੇਹੇ ਖੋਟੇ ਕਰਮ ਕੀਏ ਜਿਸ ਸੇ ਉਨ ਕੀ ਬੰਸ ਹੀ ਜਾਤੀ ਰਹੀ। ਬੋਲਹੁ ਭਾਈ ਜੀ ਵਾਹਿਗੁਰੂ ਸਾਖੀ ਹੋਰ ਚਲੀ।



# ਛੋਲਿਆਂ ਦਾ ਪ੍ਰਸ਼ਾਦ

## (ਛਨਿਛਰ ਵਾਰ)

ਪੁਰਾਤਨ ਗੁਰਸਿਖਾਂ ਵਿਚ ਆਪਣੇ ਗੁਰਦੇਵ ਪਿਤਾ ਜੀ ਲਈ ਜੋ ਪਿਆਰ ਤੇ ਸਤਿਕਾਰ ਸੀ ਉਹ ਕਿਸੇ ਪ੍ਰਮਾਣ ਦਾ ਮੁਹਤਾਜ ਨਹੀਂ, ਪਰ ਉਸ ਨੂੰ ਜਿਵੇਂ ਪ੍ਰਗਟ ਕੀਤਾ ਜਾਂਦਾ ਸੀ ਉਸ ਦਾ ਵਿਸਥਾਰ ਸਾਡੇ ਲਈ ਸਦਾ ਹੀ ਲਾਹੇਵੰਦਾ ਹੈ। ਫ਼ਸਲ ਦੇ ਲਹਿੰਦਿਆਂ ਜਦੋਂ ਕਣਕ, ਬਾਜਰਾ, ਮਕੀ, ਛੋਲੇ ਆਦਿ ਅਨਾਜ ਘਰ ਵਿਚ ਵੜਦਾ ਸੀ ਤਾਂ ਉਸ ਨੂੰ ਆਪਣੇ ਵਰਤਣ ਵਿਚ ਲਿਆਉਣ ਤੋਂ ਪਹਿਲਾਂ, ਉਹ ਗੁਰੂ ਦੀ ਰਸਨੀ ਲਾਉਣ ਹਿਤ ਗੁਰੂ ਦਰਬਾਰ ਵਿਚ ਪਿਆਰ ਸਹਿਤ ਭੇਟਾ ਕਰਦੇ ਹੁੰਦੇ ਸਨ। ਜੇ ਕੋਈ ਨਵਾਂ ਫਲ ਚਲੇ ਤਾਂ ਪਹਿਲੇ ਗੁਰਦੁਆਰੇ ਜਾ ਕੇ ਅਰਪਨ ਕਰਨਾ ਫਿਰ ਆਪ ਛਕਣਾ। ਅਜਿਹੀ ਭਾਵਨਾ ਵਾਲੀਆਂ ਵਿਰਲੀਆਂ ਮਾਤਾਵਾਂ ਭੈਣਾਂ ਅਜ ਵੀ ਮੌਜੂਦ ਹਨ। ਓਦੋਂ ਸਿਕੇ (ਪੈਸੇ) ਦਾ ਫੈਲਾਉ ਨਹੀਂ ਸੀ, ਜਿਸ ਕਰਕੇ ਦਾਣੇ, ਆਟਾ ਆਦਿ ਲੈ ਕੇ ਗੁਰੂ ਦਰਬਾਰ ਵਿਚ ਮੱਥਾ ਟੇਕਿਆ ਜਾਂਦਾ ਸੀ। ਮੌਸਮ ਅਨੁਸਾਰ ਕਦੇ ਕਣਕ ਤੇ ਬਾਜਰਾ ਉਬਾਲ ਕੇ ਸ਼ਕਰ ਪਾ ਕੇ, ਕਦੇ ਛੋਲਿਆਂ ਦੀਆਂ ਘੁੰਗਣੀਆਂ ਦਾ ਪਰਸ਼ਾਦ ਸੰਗਤਾਂ ਵਿਚ ਵੰਡਿਆ ਜਾਂਦਾ ਸੀ। ਅਜ ਕਲ ਤਾਂ ਸਿਕੇ (ਪੈਸੇ) ਦਾ ਬਹੁਤ ਫੈਲਾਉ ਹੈ। ਹੁਣ ਪੈਸੇ ਧੇਲੇ ਚਵੱਨੀਆਂ ਅਠੱਨੀਆਂ ਦਾ ਨਾਮੋ-ਨਿਸ਼ਾਨ ਨਹੀਂ, ਰੁਪਏ ਤੇ ਨੋਟਾਂ ਦੀ ਗਲ ਕਰੋ। ਪਰ ਇਹ ਗਲ ਵੇਖ ਕੇ ਹੈਰਾਨੀ ਵੀ ਹੁੰਦੀ ਹੈ ਤੇ ਹਾਸਾ ਵੀ ਆਉਂਦਾ ਹੈ ਕਿ ਛਨਿਛਰ ਵਾਰ ਨੂੰ ਛੋਲਿਆਂ ਦਾ ਪਰਸ਼ਾਦ ਬੀਬੀਆਂ ਤੇ ਵੀਰ ਇਸ ਤਰ੍ਹਾਂ ਥਾਲਾਂ ਦੇ ਥਾਲ, ਬਾਲਟੀਆਂ ਤਰਾਮੀਆਂ ਭਰ ਕੇ ਲਿਆਉਂਦੇ ਹਨ ਜਿਵੇਂ ਕਿਸੇ ਨੇ ਕੋਈ ਕਿਸੇ ਸੁਖਣਾ ਦੀ ਪੂਰਤੀ ਲਈ ਪ੍ਰਣ ਕੀਤਾ ਹੋਵੇ। ਕਈ ਭੋਲੇ ਭਾਲੇ ਸਿਖਾਂ ਤੇ ਬੀਬੀਆਂ ਅੰਦਰ ਇਹ ਵਹਿਮ ਭਰਿਆ ਹੋਇਆ ਹੈ ਕਿ ਜੇ ਛਨਿਛਰਵਾਰ ਨੂੰ ਛੋਲਿਆਂ ਦਾ ਪ੍ਰਸ਼ਾਦ ਗੁਰਦੁਆਰੇ ਭੇਟਾ ਨਾ ਕੀਤਾ, ਕਿਤੇ ਅਜਿਹਾ ਨਾ ਹੋ ਜਾਵੇ ਕਿ ਉਹ ਸ਼ਨੀਦੇਵ ਦੀ ਕਰੋਪੀ ਦਾ ਸ਼ਿਕਾਰ ਹੋ ਜਾਣ।

ਗੁਰੂ ਦਰਬਾਰ ਵਿਚ ਹਰੇਕ ਪਦਾਰਥ ਭਾਵਨਾ ਸਹਿਤ ਹਾਜ਼ਰ ਕੀਤਾ ਪ੍ਰਵਾਨ ਹੁੰਦਾ ਹੈ। ਅਸਲ ਵਿਚ ਸਿਖ ਨੇ ਗੁਰੂ ਸਾਹਿਬ ਦੀ ਖੁਸ਼ੀ ਪ੍ਰਾਪਤ ਕਰਨੀ ਹੁੰਦੀ ਹੈ। ਖੁਸ਼ੀ ਆਪਣੇ ਮਨ ਦੀ ਮਰਜ਼ੀ ਕਰਨ ਨਾਲ ਨਹੀਂ ਹੁੰਦੀ, ਗੁਰੂ ਦੀ ਆਗਿਆ ਪਾਲਨ ਵਿਚ ਹੁੰਦੀ ਹੈ-

**ਆਪਣਾ ਭਾਣਾ ਤੁਮ ਕਰਹੁ**
**ਤਾ ਫਿਰਿ ਸਹ ਖੁਸੀ ਨ ਆਵਏ॥** [ਪੰਨਾ ੪੪੦

ਸਿਖ ਇਤਿਹਾਸ ਦੇ ਪੰਨੇ ਫਰੋਲਿਆਂ ਛਨਿਛਰਵਾਰ ਨੂੰ ਛੋਲਿਆਂ ਦਾ ਪ੍ਰਸ਼ਾਦ ਭੇਟ ਕਰਨ ਵਾਲੀ ਪ੍ਰਥਾ ਦੇ ਕਿਤੇ ਵੀ ਦਰਸ਼ਨ ਨਹੀਂ ਹੁੰਦੇ। ਹਾਂ, ਕੜਾਹ ਪ੍ਰਸ਼ਾਦ ਦੀ ਮਹਾਨ ਪਰੰਪਰਾ ਜੋ ਗੁਰੂ ਕਾਲ ਤੋਂ ਚਲੀ ਆ ਰਹੀ ਹੈ, ਬਾਰੇ ਅਨੇਕਾਂ ਪ੍ਰਸੰਗ ਮਿਲਦੇ ਹਨ। 'ਗੁਰਸਿਖ ਸਚਾ ਖੇਤ ਬੀਜ ਫਲਾਇਆ' ਪੰਗਤੀ ਨੂੰ ਮੁਖ ਰਖਦਿਆਂ ਭਾਈ ਕਾਨ੍ਹ ਸਿੰਘ ਜੀ ਨਾਭ ਨੇ ਗੁਰਮਤ ਮਾਰਤੰਡ ਦੇ ਪੰਨਾ 116 ਉਤੇ ਜੋ ਫੁਟ ਨੋਟ ਦਿਤਾ ਹੈ, ਉਹ ਕਮਾਲ ਦਾ ਹੈ—

'ਅਸੀਂ ਵਡੀ ਦੁਖੀ ਹੋਕੇ ਭਾਈ ਗੁਰਦਾਸ ਜੀ ਪਾਸ ਅਜ ਕਲ ਦੇ ਨਾਉਂ ਧਰੀਕ ਸਿਖਾਂ ਦੀ ਸ਼ਕਾਇਤ ਕਰਦੇ ਹਾਂ ਜੋ ਵਹਿਮਾਂ ਵਿਚ ਫਸ ਕੇ ਮੰਤ੍ਰ, ਜੰਤ੍ਰ ਟਗਣੇ ਟਾਮਣ ਕਰਦੇ ਦਿਨ ਬਿਤਾਉਂਦੇ ਹਨ ਅਤੇ ਸਿਖੀ ਦੇ ਹਰੇ ਭਰੇ ਖੇਤ ਵਿਚ ਹਰਿਆਉ ਸਾਨ੍ਹ ਛਡਕੇ ਬੇਫਿਕਰ ਹੋਏ ਸੁਤੇ ਪਏ ਹਨ, ਜਿਸ ਕਾਰਨ ਫਲ ਤਾਂ ਕੀ ਪ੍ਰਾਪਤ ਹੋਣਾ ਸੀ, ਸਗਵਾਂ ਬੀਜ ਦਾ ਭੀ ਤੋਟਾ ਹੈ।'

ਭਾਰਤੀ ਜੋਤਿਸ਼ ਸ਼ਾਸਤ੍ਰ ਅਨੁਸਾਰ ਨੌਂ ਪ੍ਰਮੁਖ ਸਤਾਰੇ ਹਨ ਜੋ 'ਗ੍ਰਹ' ਅਖਵਾਉਂਦੇ ਹਨ ਜਿਨ੍ਹਾਂ ਦੇ ਨਾਮ ਹਨ—(1) ਸੂਰਜ (2) ਚੰਦ (3) ਮੰਗਲ (4) ਬੁਧ (5) ਬ੍ਰਿਹਸਪਿਤ (6) ਸ਼ੁਕਰ (7) ਸ਼ਨੀ (8) ਰਾਹੂ (9) ਕੇਤੂ। ਗੁਰਬਾਣੀ ਵਿਚ ਨੌ ਗ੍ਰਹਾਂ ਦਾ ਜ਼ਿਕਰ ਵੀ ਆਇਆ ਹੈ—

**ਨਵ ਗ੍ਰਹ ਕੋਟਿ ਠਾਢੇ ਦਰਬਾਰ॥** [ਪੰਨਾ ੧੧੬੩

ਜੇ ਕਿਸੇ ਮਾਈ ਭਾਈ ਨੂੰ ਇਹ ਆਖੀਏ ਕਿ ਛੋਲਿਆਂ ਦਾ ਪ੍ਰਸ਼ਾਦ ਲਿਆਉਣ ਲਈ ਹੋਰ ਕੋਈ ਦਿਨ ਨਹੀਂ ਰਿਹਾ ਕੇਵਲ ਛਨਿਛਰਵਾਰ ਹੀ ਰਹਿ ਗਿਆ ਹੈ? ਤਾਂ ਉਹ ਕਹਿੰਦੇ ਹਨ ਭਾਈ

ਸਾਹਿਬ ਜੀ ! ਗਲ ਤਾਂ ਕੁਝ ਨਹੀਂ ਪਰ ਸਾਡਾ ਵਹਿਮ ਬਣ ਗਿਆ ਹੈ ਜੇ ਛੋਲਿਆਂ ਦਾ ਪ੍ਰਸ਼ਾਦ ਨਾ ਚੜ੍ਹਾਇਆ ਤਾਂ ਕਿਤੇ ਕੋਈ ਬਿਪਤਾ ਹੀ ਨਾ ਆ ਪਵੇ ਕਿਉਂਕਿ ਜਿਸ ਗਲ ਦਾ ਵਹਿਮ ਕੀਤਾ ਜਾਵੇ ਉਹ ਅਵੱਸ਼ ਉਸੇ ਤਰ੍ਹਾਂ ਵਾਪਰਦੀ ਹੈ।

ਇਸੇ ਤਰ੍ਹਾਂ, ਅਜ ਕਲ ਘਰਾਂ ਵਿਚ ਆਮ ਤੌਰ ਤੇ ਸ਼ਨੀਚਰਵਾਰ ਨੂੰ ਛੋਲਿਆਂ ਦੀ ਸਬਜ਼ੀ ਬਣਾਈ ਜਾਂਦੀ ਹੈ। ਇਕ ਭੈਣ ਜੀ ਨੇ ਤਾਂ ਇਸ ਦੀ ਪੁਸ਼ਟੀ ਵਿਚ ਲੇਖਕ ਨੂੰ ਮਨਘੜਤ ਪ੍ਰਚਲਤ ਦੋਹਰਾ ਪੜ੍ਹ ਕੇ ਸੁਣਾ ਦਿਤਾ—

**ਛਨਿਛਰ ਛੋਲੇ ਐਤ ਮਾਂਹ।**
**ਦੁਖ ਦਲਿਦਰ ਕਦੇ ਨਾ ਲਾਂਹ।**

ਸਚਮੁੱਚ ਜੇ ਇਹ ਦੋਹਰਾ ਠੀਕ ਹੈ ਤਾਂ ਹੋਰ ਦਵਾਈਆਂ ਤੇ ਡਾਕਟਰਾਂ ਦੀ ਲੋੜ ਹੀ ਨਹੀਂ, ਛਨਿਛਰਵਾਰ ਨੂੰ ਛੋਲੇ ਛਕ ਲਏ, ਐਤਵਾਰ ਨੂੰ ਮਾਂਹ ਦੀ ਦਾਲ ਖਾ ਲਈ, ਦੁਖ ਦਲਿਦਰ ਦੂਰ ਕਰ ਲਏ। ਖ਼ਾਲਸਾ ਜੀ ! ਅਜਿਹੇ ਚੁਟਕਲੇ ਤੁਹਾਡੇ ਦਿਲ ਬਹਿਲਾਵੇ ਦੇ ਸਿਵਾ ਹੋਰ ਕੁਝ ਨਹੀਂ। ਇਹ ਨਿਰੇ ਗਪੌੜੇ ਹਨ, ਸਚਾਈ ਉਕੀ ਹੀ ਨਹੀਂ।



ਵੀਚਾਰ ਦੇ ਸੰਦਰਭ ਵਿਚ ਕਈ ਪ੍ਰੇਮੀ ਇਹ ਆਖਦੇ ਹਨ ਵੇਖੋ ਜੀ ਪਟਨਾ ਸਾਹਿਬ ਗੁਰਦੁਆਰਾ ਛੋਟੀ ਸੰਗਤਿ ਵਿਚ ਛੋਲਿਆਂ ਦਾ ਪ੍ਰਸ਼ਾਦ ਹਰ ਰੋਜ਼ ਹੁੰਦਾ ਹੈ, ਫਿਰ ਬਾਕੀ ਗੁਰਦੁਆਰਿਆਂ ਵਿਚ ਜ਼ੇ ਛੋਲਿਆਂ ਦਾ ਪ੍ਰਸ਼ਾਦ ਭੇਟਾ ਕਰ ਦਿਤਾ ਗਿਆ ਤਾਂ ਇਸ ਵਿਚ ਕਿਹੜੀ ਮਨਮਤਿ ਹੋਈ? ਖ਼ਾਲਸਾ ਜੀ ! ਪਵਿਤਰ ਇਤਿਹਾਸਕ ਘਟਨਾ ਨੂੰ ਛਨਿਚਰਵਾਰ ਦੇ ਛੋਲਿਆਂ ਨਾਲ ਤੁਲਨਾ ਦੇਣੀ ਠੀਕ ਨਹੀਂ। ਕਲਗੀਧਰ ਪਾਤਿਸ਼ਾਹ ਬਾਲ-ਲੀਲਾ ਕਰਦੇ ਫਤੇ ਚੰਦ ਮੈਣੀ ਦੇ ਘਰ ਜਾਇਆ ਕਰਦੇ ਸਨ। ਇਸ ਦੀ ਧਰਮ਼ਾਤਮਾ ਇਸਤ੍ਰੀ ਗੁਰੂ ਸਾਹਿਬ ਨੂੰ ਪੂਰੀਆਂ, ਦੁਧ, ਤਲੇ ਹੋਏ ਚਣੇ ਅਰਪਿਆ ਕਰਦੀ ਸੀ। ਅਜ ਕਲ ਵੀ ਇਸ ਥਾਂ ਤੇ ਛੋਲੇ ਅਤੇ ਪੂਰੀ ਪ੍ਰਸ਼ਾਦ ਵਰਤਿਆ ਕਰਦਾ ਹੈ। ਪਰ ਦਸੋ ! ਹੁਣ ਕਿਹੜੀ ਬਾਲ ਲੀਲਾ ਹੋ ਰਹੀ ਹੈ? ਕੀ ਰਾਣੀ ਦੀ ਭਾਵਨਾ ਤੇ ਤੁਹਾਡੀ ਭਾਵਨਾ ਵਿਚ ਕੋਈ ਅੰਤਰ ਨਹੀਂ? ਤੁਸੀਂ ਆਪ ਹੀ ਆਪਣੇ ਗਿਰੇਵਾਨ ਵਿਚ ਝਾਤੀ

ਮਾਰੋ ਅਤੇ 'ਸਚੋ ਸਚਾ' ਉਤਰ ਦਿਉ।

ਜਦ ਗੁਰਦੇਵ ਜੀ ਦੇ ਅੰਮ੍ਰਿਤ ਬਚਨ ਹਨ:— 'ਥਿਤੀ ਵਾਰ ਸੇਵਹਿ ਮੁਗਧ ਗਵਾਰ' ਤਾਂ ਕੀ ਛਨਿਛਰਵਾਰ ਦੀ ਪੂਜਾ ਕਰਨੀ ਤੇਲ ਤੇ ਛੋਲਿਆਂ ਨਾਲ ਪੂਜਾ ਕਰਨੀ ਮਨਮਤਿ ਨਹੀਂ? ਗੁਰੂ ਤੋਂ ਬੇਮੁਖਤਾਈ ਨਹੀਂ? ਸ੍ਰੀ ਗੁਰੂ ਅਮਰਦਾਸ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਵਾਰ ਸਤ' (ਪੰਨਾ 841) ਉਤੇ ਛਨਿਛਰਵਾਰ ਦਿਨ ਲਈ ਜੋ ਉਪਦੇਸ਼ ਦਿਤਾ ਹੈ, ਉਸਦੇ ਦਰਸ਼ਨ ਕਰੋ:—

ਛਨਿਛਰਵਾਰ ਸਾਉਣ ਸਾਸਤ ਬੀਚਾਰਿ।
ਹਉਮੈ ਮੇਰਾ ਭਰਮੈ ਸੰਸਾਰ।
ਮਨਮੁਖੁ ਅੰਧਾ ਦੂਜੈ ਭਾਇ।
ਜਮਦਰਿ ਬਾਧਾ ਚੋਟਾ ਖਾਇ।
ਗੁਰ ਪਰਸਾਦੀ ਸਦਾ ਸੁਖੁ ਪਾਏ।
ਸਚੁ ਕਰਣੀ ਸਾਚਿ ਲਿਵ ਲਾਏ।8।

ਅਜ ਕਲ ਜੋ ਅਖੰਡ ਪਾਠਾਂ ਦੀਆਂ ਲੜੀਆਂ ਦੀ ਲਹਿਰ ਚਲੀ ਹੋਈ ਹੈ, ਉਸ ਦੀ ਸਮਾਪਤੀ ਸਮੇਂ ਵੇਖਿਆ ਕਰੋ ਕਿ ਕਿਵੇਂ ਸੰਗਤਾਂ ਦੀ ਭਾਰੀ ਭੀੜ ਵਿਚ ਛੋਲਿਆਂ ਦਾ ਪ੍ਰਸ਼ਾਦ ਵਰਤਾਵਿਆਂ ਅਤੇ ਲੈਣ ਵਾਲਿਆਂ ਦੇ ਹੱਥਾਂ 'ਚੋਂ ਡਿਗ ਡਿਗ ਕੇ ਪੈਰਾਂ ਹੇਠ ਆਉਂਦਾ ਹੈ। ਕੀ ਇਸ ਤਰ੍ਹਾਂ ਪ੍ਰਸ਼ਾਦ ਦਾ ਨਿਰਾਦਰ ਨਹੀਂ ਹੁੰਦਾ? ਅਸਲ ਵਿਚ ਛਨਿਛਰਵਾਰ ਨੂੰ ਛੋਲਿਆਂ ਦੇ ਪ੍ਰਸ਼ਾਦ ਦੀ ਪਰਪਾਟੀ ਭਰਮ-ਭਰੀਆਂ ਭੈਣਾਂ ਤੇ ਮਾਤਾਵਾਂ ਦੀ ਦੇਣ ਹੈ। ਭਾਗ-ਭਰੀਆਂ ਭੈਣਾਂ ਤੇ ਮਾਤਾਵਾਂ ਸਦਾ ਗੁਰਮਤਿ ਅਨੁਸਾਰ ਤਿਆਰ ਕੀਤੇ ਕੜਾਹ ਪ੍ਰਸ਼ਾਦ ਨੂੰ ਹੀ ਉਤਮ ਮੰਨਦੀਆਂ ਹਨ।

ਖ਼ਾਲਸਾਈ ਬੋਲਿਆਂ ਵਿਚ ਭੁਜੇ ਹੋਏ ਛੋਲਿਆਂ ਨੂੰ 'ਬਾਦਾਮ' ਆਖਦੇ ਹਨ ਕਿਉਂਕਿ ਇਨ੍ਹਾਂ ਵਿਚ ਭੋਜਨ-ਸ਼ਕਤੀ ਦਾ ਵਡਾ ਤੱਥ ਹੁੰਦਾ ਹੈ। ਇਕ ਮੁੱਠੀ ਭਰ ਛੋਲੇ ਖਾ ਕੇ, ਉਪਰੋਂ ਠੰਡਾ ਜਲ ਛਕਣ ਨਾਲ ਕਈ ਘੰਟੇ ਭੁਖ ਨਹੀਂ ਲਗਦੀ। ਸਿਖ ਇਤਿਹਾਸ ਇਸ ਗਲ ਦੀ ਸਾਖ ਭਰਦਾ ਹੈ ਕਿ ਅਨੰਦਪੁਰ ਸਾਹਿਬ ਦੇ ਯੁੱਧ ਅਤੇ ਹੋਰ ਲੜਾਈਆਂ ਵਿਚ ਜਦੋਂ ਲੰਗਰ ਮਸਤਾਨੇ ਹੋ ਜਾਂਦੇ ਸਨ ਤਾਂ ਸਿੰਘ ਪਿੰਡਾਂ ਵਿਚੋਂ ਭੁਜੇ ਹੋਏ ਛੋਲੇ ਲਿਆਉਂਦੇ ਸਨ ਪਰ ਇਨ੍ਹਾਂ ਛੋਲਿਆਂ

ਨੂੰ 'ਪ੍ਰਸ਼ਾਦ' ਦਾ ਨਾਉਂ ਨਹੀਂ ਸੀ ਦਿਤਾ ਜਾਂਦਾ।

ਇਕ ਗਲ ਯਾਦ ਰਖਣ ਵਾਲੀ ਹੈ ਕਿ ਕੋਈ ਵੀ ਪਦਾਰਥ ਗੁਰੂ ਸਾਹਿਬ ਨੂੰ ਭੇਟ ਕਰਨ ਤੋਂ ਪਹਿਲਾਂ ਨਿਰਾ ਪਦਾਰਥ ਹੀ ਹੁੰਦਾ ਹੈ, ਪ੍ਰਸ਼ਾਦ ਨਹੀਂ ਹੁੰਦਾ, ਸਤਿਗੁਰਾਂ ਦੀ ਦਸੀ ਹੋਈ ਬਿਧੀ ਅਨੁਸਾਰ ਜੋ ਪਦਾਰਥ ਸਤਿਗੁਰਾਂ ਨੂੰ ਅਰਪਿਆ ਜਾਂਦਾ ਹੈ, ਉਹ 'ਪ੍ਰਸ਼ਾਦ' ਹੁੰਦਾ ਹੈ। ਇਸੇ ਤਰ੍ਹਾਂ ਹਲਵਾਈਆਂ ਦੀ ਦੁਕਾਨ ਜਾਂ ਬਰਾਤਾਂ ਸਮੇਂ ਤਿਆਰ ਕੀਤੇ ਅਜਿਹੇ ਪਦਾਰਥ ਨੂੰ ਕੜਾਹ ਜਾਂ ਹਲਵਾ ਹੀ ਆਖਿਆ ਜਾਂਦਾ ਹੈ, ਕੜਾਹ ਪ੍ਰਸ਼ਾਦ ਨਹੀਂ ਆਖਿਆ ਜਾਂਦਾ।

ਕਈ ਪ੍ਰੇਮੀ ਧਾਰਮਿਕ ਅਸਥਾਨਾਂ ਦੀ ਯਾਤਰਾਂ ਤੋਂ ਵਾਪਸੀ ਸਮੇਂ ਬਜ਼ਾਰ ਚੋਂ ਫੁਲੜੀਆਂ ਜਾਂ ਹੋਰ ਕੋਈ ਚੀਜ਼ ਲੈ ਕੇ ਆਪਣੇ ਸਨਬੰਧੀਆਂ ਤੇ ਮਿਤਰਾਂ ਵਿਚ ਵੰਡਦੇ ਹਨ ਅਤੇ ਉਸ ਨੂੰ ਵੀ 'ਪ੍ਰਸ਼ਾਦ' ਆਖਦੇ ਹਨ। ਵੇਖੋ ਕਿਤਨਾ ਭੋਲਾਪਨ ਹੈ। ਇਹ ਰਿਵਾਜ ਸ਼ਾਇਦ ਦੂਜਿਆਂ ਵਿਚ ਯਾਤਰਾ ਲਈ ਉਤਸ਼ਾਹ ਪੈਦਾ ਕਰਨ ਲਈ ਹੀ ਚਲਿਆ ਹੋਵੇ ਪਰ ਗੁਰੂ ਦੇ ਪਰਸੇ ਬਿਨਾਂ ਕੋਈ ਪਦਾਰਥ 'ਪ੍ਰਸ਼ਾਦ' ਦਾ ਪ੍ਰਤੀਕ ਨਹੀਂ ਹੋ ਸਕਦਾ। ਸਚ ਮੁਚ ਜੇ ਕਿਸੇ ਪ੍ਰੇਮੀ ਦੇ ਹਿਰਦੇ ਵਿਚ ਗੁਰੂ ਦਾ ਪਿਆਰ ਅਤੇ ਪ੍ਰਸ਼ਾਦ ਦਾ ਸਤਿਕਾਰ ਹੈ ਤਾਂ ਉਸ ਨੂੰ ਆਪਣੀ ਯਾਤਰਾ ਦੀ ਪ੍ਰਸਿਧੀ ਦਾ ਸਸਤਾ ਢੰਢੋਰਾ ਫਿਰਾਉਣ ਤੋਂ ਸੰਕੋਚ ਕਰਨਾ ਚਾਹੀਦਾ ਹੈ। ਸਭ ਤੋਂ ਸ੍ਰੇਸ਼ਟ ਜੁਗਤੀ ਇਹ ਹੈ ਕਿ ਯਾਤਰਾ ਸੰਪੂਰਨ ਹੋਣ ਉਤੇ ਉਹ ਸ਼ੁਕਰਾਨੇ ਵਜੋਂ ਆਪਣੇ ਘਰ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਮਹਾਰਾਜ ਦਾ ਪ੍ਰਕਾਸ਼, ਕੀਰਤਨ-ਸਮਾਗਮ ਸਾਧ ਸੰਗਤ ਦੇ ਦਰਸ਼ਨ, ਕੜਾਹ ਪ੍ਰਸ਼ਾਦ ਦੀ ਦੇਗ ਅਤੇ ਲੰਗਰ ਛਕਾਉਣ ਦੀ ਸੇਵਾ ਕਰੇ। ਫਿਰ ਵੇਖੇ, ਉਸ ਨੂੰ ਕਿਵੇਂ ਆਤਮਿਕ ਸ਼ਾਂਤੀ ਪ੍ਰਾਪਤ ਹੁੰਦੀ ਹੈ:-

**ਜੇ ਲੋੜਹਿ ਸਦਾ ਸੁਖੁ ਭਾਈ ॥**
**ਸਾਧੂ ਸੰਗਤਿ ਗੁਰਹਿ ਬਤਾਈ ॥**
**ਊਹਾ ਜਪੀਐ ਕੇਵਲ ਨਾਮ ॥**
**ਸਾਧੂ ਸੰਗਤਿ ਪਾਰਗਰਾਮ ॥** [ਪੰਨਾ ੧੧੮੨



# ਇਕ ਨਵੀਂ ਪਿਰਤ

ਸਿਖ ਇਤਿਹਾਸ ਵਿਚ ਕਤੇ ਸੰਕੇਤ ਨਹੀਂ ਮਿਲਦਾ ਕਿ ਗੁਰੂ ਦਰਬਾਰ ਵਿਚ ਬਰਫੀ ਦਾ ਪ੍ਰਸ਼ਾਦ ਭੇਟਾ ਹੁੰਦਾ ਰਿਹਾ ਹੋਵੇ, ਪਰ ਅਜ ਕਲ ਸ੍ਰੀ ਹਰਿਮੰਦਰ ਸਾਹਿਬ ਅੰਮ੍ਰਿਤਸਰ ਵਿਖੇ, ਅੰਮ੍ਰਿਤ ਵੇਲੇ ਤ੍ਰਿਪਹਿਰੇ ਦਾ ਦੀਵਾਨ ਸਜਣ ਤੋਂ ਪਹਿਲਾਂ ਜੋ ਮਾਈ ਭਾਈ ਫਰਸ਼ ਧੋਣ ਦੀ ਸੇਵਾ ਕਰਦੇ ਹਨ, ਉਹ ਬਰਫੀ ਦਾ ਪ੍ਰਸ਼ਾਦ ਵੰਡਦੇ ਹਨ ਕਿਉਂਕਿ ਉਸ ਵੇਲੇ ਕੜਾਹ ਪ੍ਰਸ਼ਾਦ ਦੀ ਦੇਗ ਤਿਆਰ ਨਹੀਂ ਹੁੰਦੀ। ਇਸ ਤੋਂ ਇਲਾਵਾ ਸ਼ਹੀਦਾਂ ਦੇ ਗੁਰਦੁਆਰਾ ਬਾਬਾ ਦੀਪ ਸਿੰਘ ਜੀ ਦੇ ਅਸਥਾਨ ਤੇ ਬਰਫ਼ੀ ਦਾ ਪ੍ਰਸ਼ਾਦ ਹਰ ਰੋਜ਼ ਚੜ੍ਹਾਇਆ ਜਾਂਦਾ ਹੈ। ਇਥੋਂ ਤਕ ਕਿ ਗੁਰਦੁਵਾਰੇ ਦੇ ਬਾਹਰ ਇਕ ਬਰਫ਼ੀ ਦਾ ਸਟਾਲ ਵੀ ਲਗਾ ਹੋਇਆ ਹੈ ਜਿਥੋਂ ਆਮ ਸੰਗਤਾਂ ਬਰਫ਼ੀ ਲੈ ਕੇ ਇਹ ਪ੍ਰਸ਼ਾਦ ਚੜ੍ਹਾਉਂਦੀਆਂ ਹਨ। ਕੀ ਇਹ ਨਵੀਂ ਪਿਰਤ ਨਹੀਂ? ਸ਼ਹੀਦ ਸਿੰਘਾਂ ਨੂੰ ਹਮੇਸ਼ਾਂ ਸ਼ਹੀਦੀ ਦੇਗ ਭਾਵ ਕੜਾਹ ਪ੍ਰਸ਼ਾਦ ਭੇਟ ਕੀਤਾ ਹੀ ਪ੍ਰਵਾਨ ਹੁੰਦਾ ਹੈ ਪਰ ਇਸ ਬੰਨੇ ਗੁਰਦੁਆਰਾ ਪ੍ਰਬੰਧਕ ਧਿਆਨ ਹੀ ਨਹੀਂ ਦੇ ਰਹੇ।



ਅਜਿਹੀਆਂ ਕੁਰੀਤੀਆਂ ਨਾ ਰੋਕਣ ਤੋਂ ਇਉਂ ਪ੍ਰਤੀਤ ਹੁੰਦਾ ਹੈ ਕਿ ਲੋਕ ਜੀਭ ਦੇ ਸੁਆਦ ਨੂੰ ਮੁਖ ਰਖਦੇ ਹਨ, ਉਨ੍ਹਾਂ ਦਾ ਮਨੋਰਥ ਗੁਰਮਤਿ ਰਹੁਰੀਤੀ ਦੀ ਪਾਲਨਾ ਨਹੀਂ ਹੁੰਦਾ। ਜੇ ਗੁਰੂ ਦਰਬਾਰ ਵਿਚ ਆਪਣੀ ਮਨਮਰਜ਼ੀ ਦਾ ਹਰੇਕ ਪਦਾਰਥ ਹੀ ਕੜਾਹ-ਪ੍ਰਸ਼ਾਦ ਦਾ ਪ੍ਰਤੀਕ ਹੋਵੇ ਤਾਂ 'ਕੜਾਹ-ਪ੍ਰਸ਼ਾਦ' ਦੀ ਮਹੱਤਤਾ ਹੀ ਕੀ ਰਹਿ ਗਈ? ਗੁਰਸਿਖ ਮੀਤਾ ਜੀਓ ! ਕੜਾਹ ਪ੍ਰਸ਼ਾਦ ਦੀ ਪਾਵਨ ਦੇਗ ਵਿਚ ਬਰਫੀ ਲਡੂ ਜਾਂ ਹੋਰ ਕੋਈ ਪਦਾਰਥ ਰਲਾ ਕੇ ਵਰਤਾਉਣਾ ਮਨਮਤਿ ਹੈ, ਕਈ ਗੁਰ ਅਸਥਾਨਾਂ ਤੇ ਇਹ ਰੀਤੀ ਵੇਖਣ ਵਿਚ ਆਉਂਦੀ ਹੈ।

ਜਿਨ੍ਹਾਂ ਪ੍ਰਬੰਧਕਾਂ ਨੂੰ ਗੁਰੂ-ਘਰ ਦੀ ਮਰਯਾਦਾ ਦਾ ਗਿਆਨ ਨਹੀਂ, ਚੌਧਰ ਦੀ ਨੀਂਦ ਵਿਚ ਸੁੱਤੇ ਪਏ ਹਨ, ਉਨ੍ਹਾਂ ਵਲ ਨਾ ਵੇਖੋ,

ਆਪਣਾ ਫਰਜ਼ ਸੰਭਾਲੋ। ਸਦਾ ਲਈ 'ਕੜਾਹ ਪ੍ਰਸ਼ਾਦ' ਦੀ ਦੇਗ ਭੇਟਾ ਕਰਨ ਦਾ ਦ੍ਰਿੜ੍ਹ ਸੰਕਲਪ ਬਣਾਈ ਰਖੋ। ਭਾਈ ਸਾਹਿਬ ਮਨੀ ਸਿੰਘ ਜੀ ਦੇ ਰਚਿਤ ਗ੍ਰੰਥ 'ਗਿਆਨ ਰਤਨਾਵਲੀ' ਵਿਚ ਸਾਨੂੰ ਅਜਿਹੀ ਅਗਵਾਈ ਮਿਲਦੀ ਹੈ—

"ਤਾਂ ਬਚਨੁ ਹੋਇਆ ਜੋ ਅਸਾਡਾ ਸਰੀਰੁ ਸਰਗੁਨ ਰੂਪ ਹੈ ਤੇ ਬਾਣੀ ਨਿਰਗੁਣ ਸਰੂਪ ਹੈ। ਸੋ ਮੇਰੀ ਬਾਣੀ ਦਾ ਤੁਸਾਂ ਅਭਿਆਸ ਸਦੀਵ ਕਰਨਾ ਹੈ ਤੇ ਜਦ ਤੁਸਾਨੂੰ ਕਾਮਨਾ ਹੋਵੇ ਤਾਂ ਕੜਾਹੁ ਕਰ ਕੇ ਅਰਦਾਸ ਕਰਨੀ। ਤੇ ਸ਼ਬਦ ਪੜਨਾ। ਤਾਂ ਤੁਸਾਡੀ ਕਾਮਨਾ ਵਾਹਗੁਰੂ ਪੂਰਨ ਕਰੇਗਾ।"

(ਇਕ ਹਥ ਲਿਖਤ ਪ੍ਰਾਚੀਨ ਖਰੜੇ ਵਿਚੋਂ, ਪੰਨਾ 117)





# ਦੂਜੀ ਛੋਡਿ ਕੁਵਾਟੜੀ

ਹਿੰਦੂਆਂ ਦੇ ਅਨੇਕਾਂ ਦੇਵਤੇ ਹਨ ਅਤੇ ਉਹ ਦੇਵਦਾਸੀ ਮੰਗਲਵਾਰ ਵਾਲੇ ਦਿਨ ਮੰਦਰਾਂ ਵਿਚ ਬੂੰਦੀ, ਲਡੂ ਜਾਂ ਪੰਜੀਰੀ ਦਾ ਪ੍ਰਸ਼ਾਦ ਮਹਾਂਬੀਰ ਦੀ ਮੂਰਤੀ ਨੂੰ ਚੜ੍ਹਾਉਂਦੇ ਹਨ। ਵੀਰਵਾਰ ਨੂੰ ਸੰਤੋਸ਼ੀ ਮਾਈ ਦਾ ਵਰਤ ਰਖਕੇ ਪ੍ਰਸ਼ਾਦ ਚੜ੍ਹਾਉਂਦੇ ਹਨ। ਇਸ ਤੋਂ ਇਲਾਵਾ ਕਈ ਪੀਰਾਂ ਫ਼ਕੀਰਾਂ ਦੇ ਮਜ਼ਾਰਾਂ ਉਤੇ ਵੀ ਪ੍ਰਸ਼ਾਦਿ ਚੜ੍ਹਾਇਆ ਜਾਂਦਾ ਹੈ। ਪਟਿਆਲੇ ਸ਼ਹਿਰ ਵਿਚ ਪੀਰ ਰੋਡੇ ਸ਼ਾਹ ਅਤੇ ਪੀਰ ਲਾਲਾਂ ਵਾਲੇ ਦੇ ਮਜ਼ਾਰਾਂ ਉਤੇ ਫੁਲਾਂ ਦੇ ਹਾਰ ਅਤੇ ਪ੍ਰਸ਼ਾਦ ਚੜ੍ਹਾਉਂਦੇ ਹਨ। ਜਿਨ੍ਹਾਂ ਸਿਖਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦਾ ਪਵਿਤ੍ਰ ਉਪਦੇਸ਼ **'ਗੋਰ ਮੜੀ ਮਠ ਭੂਨ ਨ ਮਾਨੈ'** ਚੇਤੇ ਨਹੀਂ, ਕਈ ਅਜਿਹੇ ਭੁਲੇ ਭਟਕੇ ਸਿਖ ਵੀ ਮਜ਼ਾਰਾਂ ਤੇ ਪ੍ਰਸ਼ਾਦ ਜਾ ਚੜ੍ਹਾਉਂਦੇ ਹਨ।



ਪ੍ਰੇਮੀ ਜਨੋ ! ਜੇ ਅਤਿ ਨਿਰਮਲ ਕਰਣੀ ਵਾਲੇ ਕਿਸੇ ਪੀਰ ਫਕੀਰ ਨਾਲ ਤੁਹਾਡਾ ਸੰਪਰਕ ਹੋਇਆ ਹੋਵੇ ਤਾਂ ਉਸ ਦੇ ਗੁਣਾਂ ਨੂੰ ਚੇਤੇ ਕਰੋ, ਉਸ ਅਨੁਸਾਰ ਆਪਣਾ ਜੀਵਨ ਢਾਲੋ ਅਤੇ ਮੜੀਆਂ ਮਸਾਣਾਂ ਤੇ ਨਾਹ ਜਾਉ।

ਸਤਿਗੁਰੂ ਦੇ ਅੰਮ੍ਰਿਤ ਬਚਨ ਹਮੇਸ਼ਾਂ ਯਾਦ ਰਖੋ—

1. **ਦੂਜੀ ਛੋਡਿ ਕੁਵਾਟੜੀ ਇਕਸ ਸਉ ਚਿਤੁ ਲਾਇ॥
ਦੂਜੇ ਭਾਵੀਂ ਨਾਨਕਾ ਵਹਣਿ ਲੁੜੰਦੜੀ ਜਾਇ॥
[ਪੰਨਾ ੧੪੨੫**

2. **ਖਸਮੁ ਛੋਡਿ ਦੂਜੈ ਲਗੇ, ਡੁਬੇ ਸੇ ਵਣਜਾਰਿਆ॥
[ਪੰਨਾ ੪੭੦**

ਭਾਈ ਬਾਲੇ ਵਾਲੀ ਜਨਮ ਸਾਖੀ ਵਿਚ ਗੁਰੂ ਅੰਗਦ ਦੇਵ ਜੀ ਨੇ ਜੋ ਉਪਦੇਸ਼ ਦਿਤਾ ਹੈ, ਉਹ ਹਿਰਦੇ ਵਿਚ ਸੰਭਾਲਣ ਵਾਲਾ ਹੈ—

'ਸਿੱਖ ਨਿਰਪਖ ਉਹ ਹੈਨ ਜਿਨ੍ਹਾਂ ਗੁਰੂ ਤੋਂ ਬਿਨਾਂ ਹੋਰ ਕੁਝ ਨਹੀਂ ਜਾਤਾ ਤੇ ਗੁਰੂ ਨਿਰਮਲ ਉਹ ਹੈਨ ਜੋ ਸਿੱਖਾਂ ਦੀਆਂ ਕਾਰ-

ਭੇਟਾਂ ਨਹੀਂ ਲੈਂਦੇ। ਜਿਸ ਗੁਰੂ ਹੋਇ ਕਰ ਮਲੀਨ ਬਿਹਾਰ ਵਾਲੇ ਦਾ ਅਹਾਰ ਕੀਤਾ, ਸੋ ਗੁਰੂ ਮਲੀਨ ਹੈ ਅਤੇ ਜੋ ਗੁਰੂ ਦੇ ਬਚਨਾਂ ਤੇ ਨਹੀਂ ਤੁਰਦਾ ਉਹ ਸਿਖ ਭੀ ਮਲੀਨ ਹੈ। (ਗੁਰਮਤਿ ਮਾਰਤੰਡ)

ਉਪਰੋਕਤ ਸਤਰਾਂ ਉਨ੍ਹਾਂ ਮਸੰਦਾਂ ਨੂੰ ਮੁਖ ਰਖਕੇ ਅੰਕਿਤ ਕੀਤੀਆਂ ਗਈਆਂ ਜਾਪਦੀਆਂ ਹਨ ਜੋ ਸਤਿਗੁਰੂ ਤੋਂ ਬੇ-ਮੁਖ ਹੋ ਚੁਕੇ ਹਨ ਅਤੇ ਆਪਣੀ ਵਖਰੇ ਡੁੱਗ-ਡੁਗੀ ਵਜਾਕੇ ਲੋਕਾਂ ਕੋਲੋਂ ਕਾਰ ਭੇਟਾ ਲੈਂਦੇ ਸਨ। ਭਾਵੇਂ ਗੁਰੂ ਗੋਬਿੰਦ ਸਿੰਘ ਜੀ ਮਹਾਰਾਜ ਨੇ ਮਸੰਦਾਂ ਨੂੰ ਵਡੀਆਂ ਵਡੀਆਂ ਸਜ਼ਾਵਾਂ ਦਿਤੀਆਂ, ਤੱਤੇ ਤੇਲ ਦੇ ਕੜਾਹ ਵਿਚ ਵੀ ਤਲਵਾਇਆ ਪਰ ਉਹ ਆਪਣੀਆਂ ਹਰਕਤਾਂ ਤੋਂ ਬਾਜ਼ ਨਾ ਆਏ। ਇਸ ਲਈ ਰਹਿਤਨਾਮਿਆਂ ਵਿਚ ਅਜਿਹੇ ਗੁਰੂ ਪੰਥ ਦੇ ਦੋਖੀਆਂ ਨਾਲ ਵਰਤਣ ਦੀ ਮਨਾਹੀ ਕਰ ਦਿਤੀ ਗਈ। ਗੁਰੂ ਸਾਹਿਬ ਜੀ ਦੇ ਜੋਤੀ ਜੋਤਿ ਸਮਾਉਣ ਮਗਰੋਂ ਕੁਲ ਜਾਤਿ ਦੇ ਅਭਿਮਾਨ ਵਿਚ ਕਈ ਬੇਦੀ ਆਪਣੇ ਆਪ ਨੂੰ 'ਸਤਿਗੁਰ' ਸਦਵਾਉਂਦੇ, ਮੱਥਾ ਟਿਕਾਉਂਦੇ ਰਹੇ ਅਤੇ ਕਾਰ-ਭੇਟਾ ਉਗਰਾਹੁੰਦੇ ਰਹੇ ਪਰ ਜਿਉਂ ਜਿਉਂ ਲੋਕਾਂ ਵਿਚ ਜਾਗਰਤੀ ਆਉਂਦੀ ਗਈ, ਉਹ ਆਪਣੇ ਆਪ ਹੀ ਉਨ੍ਹਾਂ ਨਾਲੋਂ ਟੁਟ ਗਏ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨਾਲ ਜੁੜ ਗਏ। ਹੁਣ ਸੰਨ 1947 ਦੇ ਘਲੂਘਾਰੇ ਅਤੇ ਬਟਵਾਰੇ ਮਗਰੋਂ ਅਜਿਹੇ ਅਖੌਤੀ ਗੁਰੂਆਂ ਦਾ ਭੋਗ ਹੀ ਪੈ ਗਿਆ ਹੈ।

ਗੁਰਸਿਖ ਗੁਰਮਤਿ ਨੂੰ ਛੱਡ ਕੇ ਦੂਜੀ ਕੁਵਾਟੜੀ ਤੇ ਨਹੀਂ ਚਲਦੇ। ਉਹ ਨੌਂ ਗ੍ਰਹਾਂ ਬਾਰਹਾਂ-ਰਾਸੀਆਂ, ਟੂਣਿਆਂ, ਔਸੀਆਂ, ਦਿਸ਼ਾ ਸੂਲਾਂ, ਛਿੱਕਾਂ, ਅੰਗ ਫਰਕਣ ਅਤੇ ਹੋਰ ਜੰਤ੍ਰਾਂ ਮੰਤ੍ਰਾਂ ਦੇ ਵਹਿਮਾਂ ਵਿਚ ਨਹੀਂ ਪੈਂਦੇ। ਇਸ ਵੇਲੇ ਜਿਤਨੇ ਭਰਮ ਪ੍ਰਚਲਤ ਹਨ ਸਭ ਬ੍ਰਾਹਮਣਵਾਦੀ ਪ੍ਰਭਾਵਾਂ ਹੇਠ ਭਰਮ ਵਿਚ ਗ੍ਰਸੇ ਹੋਏ ਲਿਖਾਰੀਆਂ ਨੇ ਲੋਕਾਂ ਦੇ ਪਲੇ ਵਿਚ ਪਾਏ ਹਨ—"ਐਤਵਾਰ ਜਿਥੇ ਜਾਣਾ ਹੋਵੇ ਤਾਂ ਪਾਨ ਖਾਵਣੇ। ਸੋਮਵਾਰ ਦਰਪਣ ਦੇਖ ਕੇ ਤੁਰਣਾ। ਮੰਗਲਵਾਰ ਲੋਂਗ ਖਾਵਣੇ। ਬੁਧਵਾਰ ਮਧੁ ਖਾਵਣਾ। ਵੀਰਵਾਰ ਦਹੀਂ ਖਾਣਾ। ਸ਼ੁਕਰਵਾਰ ਰੋਟੀ ਰਾਈ ਖਾਵਣਾ। ਛਨਿਛਰਵਾਰ ਕਿਤੇ ਜਾਣਾ ਹੋਵੇ ਤਾਂ ਸੀਂਧਾ ਲੂਣ ਖਾਇ ਜਾਵਣਾ। ਐਤਵਾਰ ਕੇਸੀ ਨਾਵੈ

ਤਿਸ ਦੀ ਉਮਰ ਘਟ ਜਾਇ। ਸੋਮਵਾਰ ਨ੍ਹਾਵੇ ਤਾਂ ਜ਼ਹਮਤ ਹੋਇ। ਮੰਗਲਵਾਰ ਕੇਸੀ ਨ੍ਹਾਵੇ ਤਾਂ ਜ਼ਹਮਤ ਹੋਇ ਤੇ ਦਾਰੂ ਨਾ ਮਿਲੇ। ਬੁਧਵਾਰ ਨ੍ਹਾਵੇ ਤਾਂ ਦੌਲਤ ਬਹੁਤ ਹੋਵੇ। ਵੀਰਵਾਰ ਕੇਸੀ ਨ੍ਹਾਵੇ ਤਾਂ ਨੁਕਸਾਨ ਬਹੁਤ ਹੋਇ।'

ਅਸੀਂ ਚੰਗੇ ਚੰਗੇ ਗੁਰਸਿਖ ਘਰਾਣਿਆਂ ਵਿਚ ਵਿਚਰਦੇ ਹੋਏ ਵੇਖਦੇ ਹਾਂ ਕਿ ਉਹ ਵੀ ਪੁਰਾਣੇ ਬ੍ਰਾਹਮਣ ਵਾਦੀ ਭਰਮਾਂ ਵਿਚ ਫਸੇ ਹੋਏ ਹਨ। ਇਹ ਮਨਮਤੀਆਂ ਦੀਆਂ ਨਿਰਾਰਥਕ ਤੇ ਰਸਹੀਣ ਸੋਧਾਂ ਹਨ ਜਿਨ੍ਹਾਂ ਨੂੰ ਸਦਾ ਲਈ ਤਿਲਾਂਜਲੀ ਦੇਣੀ ਅਤਿ ਜ਼ਰੂਰੀ ਹੈ। ਇਸ ਬਾਰੇ ਇਕ ਛੋਟੀ ਜਿਹੀ ਘਟਨਾ ਜੋ ਹਾਸਰਸ ਨਾਲ ਭਰਪੂਰ ਹੈ, ਪਾਠਕਾਂ ਦੀ ਭੇਟ ਹੈ:-

"ਇਕ ਦਿਨ ਲੇਖਕ ਚੰਡੀਗੜ੍ਹ ਵਿਖੇ ਇਕ ਗੁਰਮੁਖ ਭੈਣ ਦੇ ਘਰੋਂ ਕੀਰਤਨ ਸਮਾਗਮ ਮਗਰੋਂ ਜਦੋਂ ਵਾਪਸ ਆਪਣੇ ਘਰ ਜਾ ਰਿਹਾ ਸੀ ਤਾਂ ਚੌਕ ਦੇ ਲਾਗੇ ਹੀ ਇਕ ਨਾਮਧਾਰੀ ਸਿਖ ਜੋ ਸਬਜ਼ੀ ਦੀ ਰੇੜੀ ਲਾਉਂਦਾ ਸੀ, ਮਿਲ ਪਿਆ। ਮੰਦਰ ਦੇ ਸਾਹਮਣੇ ਹੀ ਛੋਲਿਆਂ ਦੇ ਪ੍ਰਸ਼ਾਦ ਬਾਰੇ ਵਿਚਾਰ ਹੋਂਦਿਆਂ ਹੋਂਦਿਆਂ ਉਸ ਨੇ ਇਕ ਆਪਣੀ ਹਡਬੀਤੀ ਸੁਣਾ ਦਿਤੀ। ਆਖਣ ਲਗਾ ਕਿ ਇਕ ਦਿਨ ਉਹ ਤੇ ਉਸ ਦਾ ਗਵਾਂਢੀ ਪੰਡਤ ਦੋਵੇਂ ਸਵੇਰੇ ਸਬਜ਼ੀ ਮੰਡੀ ਜਾ ਰਹੇ ਸਨ ਤਾਂ ਘਰੋ਼ ਨਿਕਲਦਿਆਂ ਹੀ ਉਨ੍ਹਾਂ ਨੂੰ ਅਗੋਂ ਬਿਲੀ ਮਿਲ ਪਈ। ਪੰਡਤ ਜੀ ਤਾਂ ਉਥੋਂ ਹੀ ਪਿੱਛੇ ਮੁੜ ਪਏ ਪਰ ਉਹ ਨਾਮਧਾਰੀ ਸਿਖ ਮੰਡੀ ਵਿਚੋਂ ਸਬਜ਼ੀ ਲੈ ਆਇਆ। ਜਿਹੜੀ ਸਬਜ਼ੀ ਅਗੇ ਸ਼ਾਮ ਤਕ ਮਸਾਂ ਮੁਕਦੀ ਸੀ, ਉਸ ਦਿਨ ਦੋ ਘੰਟਿਆਂ ਵਿਚ ਹੀ ਵਿਕ ਗਈ ਤੇ ਪੰਡਤ ਜੀ ਜੋ ਮਗਰੋਂ ਸਬਜ਼ੀ ਲਿਆਏ ਸਨ ਸ਼ਾਮ ਤਕ ਨਾ ਮੁਕੀ। ਨਾਮਧਾਰੀ ਸਿਖ ਕਹਿਣ ਲਗਾ, 'ਭਾਈ ਸਾਹਿਬ ਜੀ ! ਉਸ ਦਿਨ ਤੋਂ ਮੇਰਾ ਇਤਨਾ ਵਿਸ਼ਵਾਸ ਹੋ ਗਿਆ ਹੈ ਕਿ ਜਿਸ ਦਿਨ ਮੈਨੂੰ ਬਿਲੀ ਅਗੋਂ ਮਿਲ਼ ਪਵੇ ਮੈਂ ਭਰਮ ਨਹੀਂ ਕਰਦਾ ਸਗੋਂ ਉਸ ਨੂੰ ਮਥਾ ਟੇਕਦਾ ਹਾਂ ਅਤੇ ਮੇਰੀ ਸਬਜ਼ੀ ਉਸ ਦਿਨ ਬਹੁਤ ਛੇਤੀ ਵਿਕਦੀ ਹੈ।"

ਸੋ, ਸਮੂਹ ਗੁਰਸਿਖਾਂ ਦਾ ਫ਼ਰਜ਼ ਬਣਦਾ ਹੈ ਕਿ ਉਹ ਗੁਰਮਤਿ ਮਾਰਗ ਉਤੇ ਆਪ ਚਲਣ ਅਤੇ ਹੋਰਾਂ ਨੂੰ ਚਲਾਉਣ। ਅੰਮ੍ਰਿਤ ਵੇਲੇ

ਜਾਗਣ, ਸਤਿਗੁਰਾਂ ਦੀ ਦਸੀ ਹੋਈ ਰਹਿਤ ਬਹਿਤ ਨੂੰ ਅਪਨਾਉਣ, ਹੋਰਨਾਂ ਵਿਚ ਪ੍ਰਚਾਰ ਕਰ ਕੇ ਸੁਜਸ ਖਟਣ ਅਤੇ ਨਾਮ ਜਪ ਕੇ ਆਪਣਾ ਜਨਮ ਸਫਲ ਕਰਨ ਦੇ ਧਾਰਨੀ ਬਣਨਾ।

ਸਾਰੇ ਭਰਮ, ਵਹਿਮ ਲਾਉਣ ਵਾਲੇ ਹਨ। ਦਸਮੇਸ਼ ਪਿਤਾ ਜੀ ਗੁਰਸਿਖਾਂ ਨੂੰ ਪਰਖਣ ਵਾਸਤੇ ਕਈ ਕੌਤਕ ਰਚਦੇ ਰਹੇ। ਜਿਵੇਂ ਰੁਪਾਣੇ ਤੋਂ ਥੇੜੀ ਪਿੰਡ, ਓਥੋਂ ਤੁਰਕ ਫਕੀਰ ਦੇ ਮਕਬਰੇ ਵਿਚ (ਜੋ ਸੁੰਦਰ ਬਣਿਆ ਹੋਇਆ ਸੀ) ਇਕ ਜੋਗੀ ਕੰਨ ਪਾਟਾ ਸਿਧ ਰਿਹਾ ਕਰਦਾ, ਉਸ ਨੂੰ ਬੈਠਾ ਵੇਖ ਕੇ ਗੁਰੂ ਜੀ ਨੇ ਤੀਰ ਜ਼ਮੀਨ ਉਤੇ ਲਾ ਕੇ ਨਮਸਕਾਰ ਵਾਂਗੂ ਕਰ ਆਖਿਆ, ਹੁਕਮ ਨਾਥਾ ! ਰਾਜ਼ੀ ਖੁਸ਼ੀ ਹੈਂ, ਬੜੀ ਚੰਗੀ ਜਗ੍ਹਾ ਹੈ ? ਓਹ ਬੋਲਿਆ ਹਾਂ ਰਾਜ਼ੀ ਹਾਂ। ਇਹ ਲੀਲਾ ਵੇਖ ਕੇ ਖ਼ਾਲਸੇ ਨੇ ਸਾਹਿਬ ਨੂੰ ਆਖਿਆ ਕਿ ਇਹ ਆਪ ਦਾ ਬਚਨ ਹੈ– 'ਗੋਰ ਮੜੀ ਮਠ ਭੂਲ ਨਾ ਮਾਨੈ' ਤੇ ਆਪ ਨੇ ਤੁਰਕ ਦੀ ਗੋਰ ਨੂੰ ਚੰਗੀ ਆਖ ਕੇ ਤੀਰ ਨਾਲ ਨਮਸਕਾਰ ਕੀਤੀ ਹੈ, ਸੋ ਤਨਖ਼ਾਹ ਦੇਵੋ। ਗੁਰੂ ਜੀ ਨੇ ਪ੍ਰਸੰਨ ਹੋ ਕੇ ਉਤਰ ਦਿਤਾ ਅਸੀਂ ਖ਼ਾਲਸੇ ਨੂੰ ਪ੍ਰਖਦੇ ਤੇ ਸਿਖਾਉਂਦੇ ਹਾਂ। ਤਨਖ਼ਾਹ ਪੰਜੀ ਰੁਪਏ ਦੇ ਕੇ ਕੜਾਹ ਪ੍ਰਸ਼ਾਦ ਬਣਵਾ ਦਿਤਾ। (ਤਵਾਰੀਖ ਗੁਰੂ ਖਾਲਸਾ)

ਇਸੇ ਤਰ੍ਹਾਂ ਬਿਸ਼ੰਭਰ ਦਾਸ ਉਜੈਨ ਦਾ ਰਹਿਣ ਵਾਲਾ ਬਾਣੀਆ ਜੋ ਦਸਮੇਸ਼ ਗੁਰੂ ਜੀ ਦਾ ਸਿਖ ਸੀ, ਇਸ ਨੇ ਆਪਣੇ ਪੁਤ੍ਰ ਹਰਿਗੋਪਾਲ ਨੂੰ ਸ੍ਰੀ ਅਨੰਦਪੁਰ ਸਾਹਿਬ ਪੰਜ ਸੌ ਰੁਪਇਆ ਗੁਰੂ ਪਾਤਸ਼ਾਹ ਦੀ ਭੇਟਾ ਕਰਨ ਲਈ ਘਰੋਂ ਭੇਜਿਆ ਸੀ। ਜਦੋਂ ਘਰ ਪਰਤਨ ਲਗਾ ਤਾਂ ਗੁਰੂ ਮਹਾਰਾਜ ਨੇ 'ਕੜਾਹ ਪ੍ਰਸ਼ਾਦ' ਅਤੇ ਆਪਣਾ ਬਚਨ ਦਿਤਾ। ਇਸ ਦੇ ਮਨ ਵਿਚ ਸੋਚ ਆਈ ਕਿ ਪੰਜ ਸੌ ਰੁਪਇਆ ਭੇਟਾ ਬਦਲੇ ਇਤਨਾ ਕੁ ਪ੍ਰਸਾਦ ਮਿਲਿਆ ਹੈ, ਇਹ ਤਾਂ ਬਹੁਤ ਘਾਟੇ ਵਾਲਾ ਸੌਦਾ ਹੈ। ਇਸ ਨੇ ਰਸਤੇ ਵਿਚ ਗੁਰੂ ਦਾ ਬਚਨ ਇਕ ਸਿਖ ਪਾਸ ਵੇਚ ਦਿਤਾ ਤੇ ਪੰਜ ਸੌ ਰੁਪਇਆ ਲੈ ਲਿਆ। ਰਸਤੇ ਵਿਚ ਹੋਰ ਸੌਦਾ ਕਰ ਕੇ ਪੈਸੇ ਕਮਾਉਂਦਾ ਬੜਾ ਖੁਸ਼ ਹੋਇਆ। ਪਰ ਜਦੋਂ ਘਰ ਜਾ ਕੇ ਵਪਾਰ ਕਰਨ ਲਗਾ ਤਾਂ ਦਿਨ ਬਦਿਨ ਘਾਟੇ ਵਿਚ ਜਾਣ ਲਗਾ।

ਉਹ ਸਿਖ ਜਿਸ ਨੇ ਘਰ ਦੇ ਗਹਿਣੇ ਵੇਚ ਕੇ ਗੁਰੂ ਦਾ ਬਚਨ

ਖ਼ਰੀਦਿਆ ਸੀ ਉਹ ਮਾਲੋਮਾਲ ਹੋ ਗਿਆ ਤੇ ਹਰਿਗੋਪਾਲ ਕੰਗਾਲ ਹੋ ਗਿਆ। ਫਿਰ ਇਸ ਦਾ ਪਿਤਾ ਬਿਸ਼ੰਭਰ ਦਾਸ ਪੁਤਰ ਨੂੰ ਨਾਲ ਲੈ ਕੇ ਆਪ ਸਤਿਗੁਰੂ ਦੇ ਚਰਨਾਂ ਤੇ ਢੱਠਾ ਤੇ ਭੁਲ ਬਖਸ਼ਵਾਈ। ਸੋ, 'ਕੜਾਹ ਪ੍ਰਸ਼ਾਦ' ਦੀ ਸਾਰ ਕਿਸੇ ਸ਼ਰਧਾਵਾਨ ਸਿਖ ਨੂੰ ਹੀ ਹੁੰਦੀ ਹੈ, ਬਾਕੀ ਲੋਕ-ਪਚਾਰਾ ਹੀ ਹੁੰਦਾ ਹੈ।

ਇਕ ਤਿਆਰ ਬਰ ਤਿਆਰ ਸਿੰਘ ਵੀ ਮੈਲੇ ਕੁਚੈਲੇ ਬੀੜੀਆਂ ਵਾਲੇ ਹੱਥਾਂ ਦੀ ਬਣੀ ਬਾਜ਼ਾਰ ਦੀ ਚੀਜ਼ ਨਹੀਂ ਖ਼ਾਂਦਾ, ਪਰ ਅਸੀਂ ਇਹ ਕੁਝ ਗੁਰੂ ਗ੍ਰੰਥ ਸਾਹਿਬ ਦੇ ਹਜ਼ੂਰ ਪੇਸ਼ ਕਰਨ ਤੋਂ ਵੀ ਨਹੀਂ ਝਿਜਕਦੇ। ਲੇਖਕ ਨੇ ਇਕ ਵੇਰਾਂ ਪ੍ਰਸ਼ਾਦ ਵਜੋਂ ਪੇਸ਼ ਹੋਈ ਬੂੰਦੀ ਚੋਂ ਆਪ ਬੀੜੀ ਕੱਢੀ ਅਤੇ ਬੂੰਦੀ ਬਾਹਰ ਸੁਟ ਦਿਤੀ। ਸਾਡੀ ਰਾਇ ਅਨੁਸਾਰ ਅੰਮ੍ਰਿਤ ਵਿਚ ਪੈਣ ਵਾਲੇ ਪਤਾਸੇ ਵੀ ਕਿਸੇ ਅਮ੍ਰਿੰਤਧਾਰੀ ਸਿੰਘ ਦੇ ਬਣਾਇ ਹੋਣੇ ਚਾਹੀਦੇ ਹਨ।

(ਗੁਰਮਤਿ ਸਾਰ ਬਚਨ, ਪੰ. 101)

ਇਸ ਤਰ੍ਹਾਂ ਦੀਆਂ ਕਈ ਘਟਨਾਵਾਂ ਇਤਿਹਾਸ 'ਚੋਂ ਪੇਸ਼ ਕੀਤੀਆਂ ਜਾ ਸਕਦੀਆਂ ਹਨ ਪਰ ਆਦਿ ਸ੍ਰੀ ਗੁਰੂ ਗ੍ਰੰਥ ਸਾਹਿਬ ਦਰਸ਼ਨ ਨਿਰਣੈ ਸਟੀਕ ਅਤੇ ਹੋਰ ਗੁਰਮਤਿ ਰੁਝੇਵਿਆਂ ਕਾਰਨ ਇਸ ਵਿਸ਼ੇ ਉਤੇ ਹੋਰ ਵੇਰਵੇ ਦੇਣ ਲਈ ਅਸਮਰਥਾ ਪ੍ਰਗਟਾਏ ਬਿਨਾ ਹੋਰ ਕੋਈ ਚਾਰਾ ਨਹੀਂ।



# ਅੰਤਿਕਾ

ਸਿਖ ਇਤਿਹਾਸ ਅਤੇ ਰਹਿਤਨਾਮਿਆਂ ਨੇ ਪੰਥਕ ਵਿਧਾਨ ਦੀਆਂ ਅਨੇਕ ਧਾਰਾਵਾਂ ਅਤੇ ਪਰੰਪਰਾਵਾਂ ਨੂੰ ਆਪਣੇ ਕਲਾਵੇ ਵਿਚ ਲਿਆ ਹੋਇਆ ਹੈ ਪਰ ਇਨ੍ਹਾਂ ਦਾ ਅਧਿਐਨ ਕਰਨ ਮਗਰੋਂ ਖੋਜੀ ਪੁਰਸ਼ ਇਹ ਗਲ ਆਖੇ ਬਿਨਾਂ ਨਹੀਂ ਰਹਿ ਸਕਦਾ ਕਿ ਇਨ੍ਹਾਂ ਦੀ ਰੂਪ ਰੇਖਾ ਦਾ ਏਕੀਕਰਨ ਕਰਨਾ ਜ਼ਰੂਰੀ ਹੈ ਕਿਉਂਕਿ ਭਿੰਨ ਭਿੰਨ ਵੀਚਾਰ ਪੰਥਕ ਏਕਤਾ ਨੂੰ ਖੇਰੂੰ ਖੇਰੂੰ ਕਰਨ ਵਿਚ ਦੂਜਿਆਂ ਲਈ ਦਲੀਲ ਦਾ ਸਾਧਨ ਬਣ ਸਕਦੇ ਹਨ। ਇਸ ਵਿਚ ਸੰਦੇਹ ਨਹੀਂ ਕਿ ਸ਼ਰੋਮਣੀ ਗੁ. ਪ੍ਰਬੰਧਕ ਕਮੇਟੀ, ਅੰਮ੍ਰਿਤਸਰ ਨੇ ਉਦਮ ਕਰ ਕੇ 'ਸਿਖ ਰਹਿਤ ਮਰਿਯਾਦਾ' ਦਾ ਖਰੜਾ ਸਿਖ ਜਗਤ ਨੂੰ ਸਮਰਪਣ ਕੀਤਾ ਹੈ ਪਰ ਸਮੇਂ ਦੇ ਪ੍ਰੀਵਰਤਣ ਨਾਲ ਕੋਈ ਨਵੀਂ ਮਰਯਾਦਾ ਚਲਾਈ ਗਈ, ਕੋਈ ਪੁਰਾਣੀ ਮਰਯਾਦਾ ਹਟਾਈ ਗਈ, ਅਤੇ ਉਸ ਬਾਰੇ ਹੋਈਆਂ ਸੋਧਾਂ ਨੂੰ ਉਸ ਵਿਚ ਅੰਕਿਤ ਕਰਨ ਦੀ ਲੋੜ ਹੈ। ਇਸ ਤੋਂ ਇਲਾਵਾ ਜੋ ਮਰਯਾਦਾ ਅਬਦਲ ਹੈ ਉਸ ਬਾਰੇ ਵਿਸ਼ੇਸ਼ ਤੌਰ ਤੇ ਸੰਕੇਤ ਦੇਣਾ ਚਾਹੀਦਾ ਹੈ। ਅਜੋਕੀ ਪੀੜੀ ਦੀਆਂ ਮੰਗਾਂ ਨੂੰ ਮੁਖ ਰਖ ਕੇ ਪੰਥ ਦੇ ਸਮੂੰਹ ਵਿਦਵਾਨਾਂ ਦੀ ਇਕਤਰਤਾ ਬੁਲਾ ਕੇ ਲੋੜੀਂਦੀਆਂ ਸੋਧਾਂ ਕਰਨੀਆਂ ਪੰਥਕ ਹਿਤ ਵਿਚ ਹੋਣਗੀਆਂ।

ਕਿਤਨੇ ਦੁਖ ਦੀ ਗਲ ਹੈ ਕਿ 1932 ਤੋਂ 'ਸਿਖ ਰਹਿਤ ਮਰਿਯਾਦਾ' ਜੋ ਪੰਥਕ ਹਿਤੈਸ਼ੀ ਸਜਣਾਂ ਵਲੋਂ ਤਿਆਰ ਕੀਤੀ ਗਈ ਅਜੇ ਤਕ ਖਰੜੇ ਦੇ ਰੂਪ ਵਿਚ ਚਲੀ ਆ ਰਹੀ ਹੈ। ਚਾਹੀਦਾ ਇਹ ਨੂੰ ਕਿ ਇਸ ਖਰੜੇ ਉਤੇ ਪਰਵਾਨਗੀ ਰੂਪ ਵਿਚ ਸ੍ਰੀ ਅਕਾਲ ਤਖਤ ਸਾਹਿਬ ਅੰਮ੍ਰਿਤਸਰ ਦੀ ਮੁਹਰ ਛਾਪ ਲਗੀ ਹੋਈ ਹੋਵੇ ਤਾਂ ਜੋ ਕੋਈ ਸਿਖ ਵੀ ਇਸ ਉਤੇ ਕਿੰਤੂ ਕਰਨ ਦਾ ਹੀਆ ਨਾ ਕਰ ਸਕੇ।

ਹਥਲੀ ਪੁਸਤਕ 'ਕੜਾਹ ਪ੍ਰਸ਼ਾਦ ਦੀ ਮਰਯਾਦਾ' ਦੇ ਪੰਨਾ 51-56 ਉਤੇ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਜੋ ਸਭ ਤੋਂ ਪਹਿਲਾਂ ਵਰਤਾਇਆ ਜਾਂਦਾ ਹੈ, ਉਸ ਦਾ ਵਰਣਨ ਕੀਤਾ ਹੈ। ਇਸ ਬਾਰੇ

ਇਕ ਸੁਚਜੇ ਗ੍ਰੰਥੀ ਸਿੰਘ ਅਤੇ ਪ੍ਰਚਾਰਕ ਨੇ ਆਪਣੀ ਅਸੰਮਤੀ ਪ੍ਰਗਟਾਈ। ਪਰ ਲੇਖਕ ਨੇ ਕੁਝ ਹੋਰ ਚੰਗੀ ਰਹਿਣੀ ਬਹਿਣੀ ਵਾਲੇ ਗੁਰਸਿਖਾਂ ਨਾਲ ਇਸ ਬਾਰੇ ਵਿਚਾਰ ਵਟਾਂਦਰਾ ਕੀਤਾ ਅਤੇ ਉਹਨਾਂ ਨੇ ਸੀਨਾ-ਬਾ-ਸੀਨਾ ਚਲੀ ਆ ਰਹੀ ਮਰਯਾਦਾ ਜਿਵੇਂ ਕਿ ਇਸ ਪ੍ਰਕਰਣ ਵਿਚ ਅੰਕਿਤ ਕੀਤੀ ਗਈ ਹੈ, ਉਸ ਉਤੇ ਅਮਲ ਕਰਨਾ ਹੀ ਉਚਿਤ ਸਮਝਿਆ ਹੈ।

ਪੰਜਾਂ ਪਿਆਰਿਆਂ ਦਾ ਪ੍ਰਸ਼ਾਦ, ਇਸਤ੍ਰੀਆਂ ਨੂੰ ਨਾ ਦੇਣ ਵਿਚ ਇਸਤ੍ਰੀ ਜ਼ਾਤੀ ਦਾ ਅਪਮਾਨ ਜਾਂ ਵਿਤਕਰਾ ਕਰਨ ਵਾਲੀ ਕੋਈ ਗਲ ਨਹੀਂ, ਇਸ ਨੂੰ ਠੰਡੇ ਦਿਲ ਅਤੇ ਬਿਬੇਕ-ਬੁੱਧੀ ਨਾਲ ਸਮਝਣ ਦੀ ਲੋੜ ਹੈ। 'ਸਿਖ ਰਹਿਤ ਮਰਯਾਦਾ' ਦੇ ਪੰਨਾ 19 ਉਤੇ 'ਕੜਾਹ ਪ੍ਰਸ਼ਾਦਿ' ਦੇ ਸਿਰਲੇਖ ਹੇਠਾਂ ਅੰਕਿਤ ਹੈ—'ਸੰਗਤ ਨੂੰ ਵਰਤਾਉਣ ਤੋਂ ਪਹਿਲਾਂ ਕੜਾਹ ਪ੍ਰਸ਼ਾਦਿ ਵਿਚੋਂ ਪੰਜਾਂ ਪਿਆਰਿਆਂ ਦਾ ਗ਼ਫ਼ਾ ਕੱਢ ਕੇ ਵਰਤਾਇਆ ਜਾਵੇ'। ਇਸ ਵਿਚ ਕਿਸੇ ਇਸਤ੍ਰੀ ਨੂੰ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਦੇਣ ਦਾ ਜ਼ਿਕਰ ਨਹੀਂ ਕੀਤਾ ਗਿਆ। ਹਾਂ, ਫਿਰ ਪੰਨਾ 19 ਉਤੇ 'ਅੰਮ੍ਰਿਤ ਸੰਸਕਾਰ' ਦੇ ਸਿਰਲੇਖ ਹੇਠਾਂ 'ਅ' ਵਿਚ ਇਹ ਅੰਕਿਤ ਕਰ ਦਿਤਾ ਹੈ ਕਿ ਘਟ ਤੋਂ ਘਟ ਛੇ ਤਿਆਰ-ਬਰ-ਤਿਆਰ ਸਿੰਘ ਹਾਜ਼ਰ ਹੋਣ, ਜਿਨ੍ਹਾਂ 'ਚੋਂ ਇਕ ਤਾਬਿਆ ਬੈਠੇ ਤੇ ਬਾਕੀ ਪੰਜ ਅੰਮ੍ਰਿਤ ਛਕਾਣ ਲਈ ਹੋਣ। ਇਨ੍ਹਾਂ ਵਿਚ ਸਿੰਘਣੀਆਂ ਭੀ ਹੋ ਸਕਦੀਆਂ ਹਨ।



ਕੀ ਪਾਵਨ ਤਖਤਾਂ ਉਤੇ ਜਾਂ ਧਰਮ ਪ੍ਰਚਾਰ ਕਮੇਟੀਆਂ ਅਤੇ ਹੋਰ ਸਿੰਘ ਸਭਾਵਾਂ ਅਤੇ ਜੱਥਿਆਂ ਵਲੋਂ ਅੰਮ੍ਰਿਤ ਸਿੰਚਾਰ ਸਮੇਂ ਕਦੇ ਕਿਸੇ ਨੇ ਪੰਜ ਪਿਆਰਿਆਂ ਵਿਚ ਕਿਸੇ ਵੀ ਸਿੰਘਣੀ ਨੂੰ ਸ਼ਾਮਲ ਕਰ ਕੇ ਉਕਤ ਰਹੁਰੀਤੀ ਨੂੰ ਅਪਣਾਇਆ ਹੈ ? ਜਦ ਅਮਲੀ ਖੇਤਰ ਵਿਚ ਇਸ ਮਰਯਾਦਾ ਨੂੰ ਪ੍ਰਕਾਸ਼ਤ ਕਰਾਉਣ ਵਾਲੇ ਆਪ ਕੋਰੇ ਹੋਣ ਤਾਂ ਵਿਖਾਵੇ ਮਾਤਰ ਇਕ ਧਾਰਾ ਵਿਚ ਅਜਿਹਾ ਲਿਖ ਦੇਣਾ ਕੀ ਅਰਥ ਰਖਦਾ ਹੈ?

ਸਿਖ ਧਰਮ ਵਿਚ ਇਸਤ੍ਰੀਆਂ ਦਾ ਪੂਰਾ ਪੂਰਾ ਸਤਿਕਾਰ ਕੀਤਾ ਜਾਂਦਾ ਹੈ- ***'ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ॥ ਸੋ ਕਿਉ ਮੰਦਾ ਆਖੀਐ ਜਿਤੁ ਜੰਮਹਿ ਰਾਜਾਨ॥'***

ਗੁਰੂ ਨਾਨਕ ਦੇਵ ਜੀ ਦਾ ਪਾਵਨ ਉਪਦੇਸ਼ ਸਾਡੇ ਸਾਹਮਣੇ ਹੈ। ਅਸੀਂ ਇਸ ਨੂੰ ਸਮਾਜ ਵਿਚ ਸਮਾਨਤਾ ਦਿੰਦੇ ਹਾਂ, ਸਤਿਕਾਰਦੇ ਹਾਂ। ਕੀ ਕੇਵਲ ਮਾਈਆਂ ਨੂੰ ਪੰਜ ਪਿਆਰਿਆਂ ਦਾ ਪ੍ਰਸ਼ਾਦ ਨਾ ਦੇਣ ਨਾਲ ਇਨ੍ਹਾਂ ਦਾ ਨਿਰਾਦਰ ਹੋ ਜਾਂਦਾ ਹੈ ? ਇਹ ਇਕ ਗਲਤ ਸੋਚ ਹੈ। ਜਦੋਂ ਸੈਂਕੜੇ ਸਿੰਘ ਗੁਰੂ ਦਰਬਾਰ ਵਿਚ ਸਜੇ ਹੋਏ ਹੁੰਦੇ ਹਨ ਤਾਂ ਉਨ੍ਹਾਂ ਵਿਚ ਪੰਜ ਅੰਮ੍ਰਿਤਧਾਰੀ ਸਿੰਘ ਅਗੇ ਬੈਠੇ ਹੋਏ ਹੁੰਦੇ ਹਨ, ਉਨ੍ਹਾਂ ਨੂੰ ਜੇ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਦਿਤਾ ਜਾਂਦਾ ਹੈ ਤਾਂ ਕੀ ਉਹ ਇਸ ਨਾਲ ਵਡੇ ਹੋ ਜਾਂਦੇ ਹਨ ਤੇ ਬਾਕੀ ਬੈਠੇ ਅੰਮ੍ਰਿਤਧਾਰੀ ਸਿੰਘਾਂ ਦਾ ਨਿਰਾਦਰ ਹੋ ਜਾਂਦਾ ਹੈ? ਨਹੀਂ। ਇਸ ਵਿਚ ਨੁਕਤਾ ਸਮਝਣ ਵਾਲੀ ਗਲ ਹੈ।

'ਸਿਖ ਧਰਮ' ਪੁਸਤਕ ਦੇ ਲੇਖਕ ਪ੍ਰਿੰਸੀਪਲ ਤੇਜਾ ਸਿੰਘ ਜੀ ਪੰਨਾ 117 ਉਤੇ ਲਿਖਦੇ ਹਨ ਕਿ 'ਕੀ ਕਦੀ ਉਹ ਸਮਾਂ ਵੀ ਆ ਸਕਦਾ ਹੈ ਕਿ ਇਨ੍ਹਾਂ ਚਿੰਨ੍ਹਾਂ ਨੂੰ ਬਦਲ ਕੇ ਜਾਂ ਹਟਾ ਕੇ ਪੰਥ ਕੋਈ ਹੋਰ ਮਰਯਾਦਾ ਚਲਾ ਦੇਵੇ? ਧਰਮਾਂ ਵਿਚ ਇਹ ਤਬਦੀਲੀਆਂ ਨਹੀਂ ਹੋਇਆਂ ਕਰਦੀਆਂ। ਜੋ ਅਸੂਲ ਇਕ ਵੇਰ ਕਿਸੇ ਧਰਮ ਵਿਚ ਉਸ ਦੇ ਬਾਨੀ ਦੇ ਹਥੋਂ ਦਾਖਲ ਹੋ ਜਾਣ ਓਹ ਅਸੂਲ ਕਿਸੇ ਹਾਲਤ ਵਿਚ ਵੀ ਉਸ ਵਿਚੋਂ ਨਹੀਂ ਕਢੇ ਜਾ ਸਕਦੇ, ਜਦ ਤਕ ਕਿ ਉਸ ਧਰਮ ਨੂੰ ਛਡ ਕੇ ਕੋਈ ਹੋਰ ਧਰਮ ਨਾ ਚਲਾਇਆ ਜਾਵੇ।'

ਭਾ. ਕਾਨ੍ਹ ਸਿੰਘ ਜੀ ਲਿਖਦੇ ਹਨ ਕਿ ਗੁਰੂ ਘਰ ਵਿਚ ਮੁਢ ਤੋਂ ਹੀ ਪੰਜ ਗੁਰਮੁਖਾਂ ਦੀ ਪ੍ਰਧਾਨਤਾ ਚਲੀ ਆਈ ਹੈ, ਜੇਹਾ ਕਿ ਗੁਰਬਾਣੀ ਅਤੇ ਭਾਈ ਗੁਰਦਾਸ ਜੀ ਦੇ ਵਾਕ ਤੋਂ ਪ੍ਰਸਿਧ ਹੈ—

* **ਪੰਚ ਪਰਵਾਣ ਪੰਚ ਪਰਧਾਨ।** (ਜਪੁ)
* **ਗੁਰਮਤਿ ਪੰਚ ਸਖੇ ਗੁਰ ਭਾਈ।** (ਮਾਰੂ ਸੋਹਲੇ ਮ: ੧)
* **ਪੰਚ ਮਿਲੇ ਪਰਪੰਚ ਤਜਿ,**
  **ਸਾਧ ਸੰਗਤਿ ਸੋਹਨਿ ਗੁਰ ਭਾਈ।** (ਭਾ. ਗੁ.)
* **ਸਬਦ ਸੁਰਤ ਲਿਵ, ਗੁਰਸਿਖ ਸੰਧਿ ਮਿਲੇ**
  **ਪੰਚ ਪਰਪੰਚ ਮਿਟੇ, ਪੰਚ ਪਰਧਾਨ ਹੈਂ।** (ਭਾ. ਗੁ.)
* **ਗੁਰੁ ਘਰ ਕੀ ਮਰਜਾਦਾ ਪੰਚਹੁ।** (ਗੁ. ਪ੍ਰਕਾਸ਼)

ਗੁਰੂ ਨਾਨਕ ਦੇਵ ਤੋਂ ਲੈ ਕੇ ਪੰਜ ਪਯਾਰੇ ਚੁਣੇ ਜਾਂਦੇ ਰਹੇ ਹਨ

ਪਰ ਇਤਿਹਾਸ ਵਿਚ ਸਾਰਿਆਂ ਦੇ ਨਾਮ ਨਹੀਂ ਲਿਖੇ ਹੋਏ, ਕੇਵਲ ਥੋੜੇ ਨਾਮ ਦਰਜ ਹਨ, ਜੇਹਾ ਕਿ—ਗੁਰੂ ਅਰਜਨ ਦੇਵ ਜੀ ਦੇ ਪੰਚ ਪਯਾਰੇ—ਬਿਧੀ ਚੰਦ, ਜੇਠਾ, ਲੰਗਾਹ, ਪਿਰਾਣਾ, ਅਤੇ ਭਾਈ ਆਗਯਾ ਸੀ। ਦੀਵਾਨ ਵਿਚ ਜੋ ਪ੍ਰਸ਼ਾਦ ਵਰਤੇ, ਉਹ ਸਭ ਸਿਖਾਂ ਤੋਂ ਪਹਿਲਾਂ ਇਨ੍ਹਾਂ ਪੰਜਾਂ ਨੂੰ ਦਿਤਾ ਜਾਇਆ ਕਰੇ। ਉਸ ਰੀਤਿ ਦੀ ਨਕਲ ਹੁਣ ਤੀਕ ਕੜਾਹ ਪ੍ਰਸ਼ਾਦ ਵਰਤਣ ਸਮੇਂ ਦੇਖੀ ਜਾਂਦੀ ਹੈ।'(ਮਹਾਨ ਕੋਸ਼)

ਪੰਜ ਪਿਆਰੇ ਪੁਰਖ ਰੂਪ ਹਨ ਅਤੇ ਗੁਰੂ ਗੋਬਿੰਦ ਸਿੰਘ ਸਾਹਿਬ ਜੀ ਨੇ ਆਪ ਵੀ ਪੰਜਾਂ ਸਿੰਘਾਂ ਤੋਂ ਹੀ ਅੰਮ੍ਰਿਤ ਪਾਨ ਕੀਤਾ ਅਤੇ ਆਪਣੇ ਜੀਵਨ ਕਾਲ ਵਿਚ ਹੀ ਪੰਜਾਂ ਪਿਆਰਿਆਂ ਦਾ ਪ੍ਰਸ਼ਾਦ ਵਤਾਉਣ ਦੀ ਪ੍ਰਥਾ ਨੂੰ ਚਾਲੂ ਕਰਵਾਇਆ। ਸੋ ਇਹ ਨਾ ਕਿਸੇ ਸਾਧਾਰਨ ਵਿਅਕਤੀ ਦੀ ਆਪਣੀ ਦਿਮਾਗੀ ਕਾਢ ਹੈ ਅਤੇ ਨਾ ਹੀ ਕਿਸੇ ਪ੍ਰਕਾਰ ਵਿਤਕਰੇ ਵਾਲੀ ਗਲ ਹੈ। ਅਨੰਦ ਕਾਰਜ ਸਮੇਂ ਪੁਰਸ਼ ਅਗੇ ਹੁੰਦਾ ਹੈ ਤੇ ਇਸਤ੍ਰੀ ਪਿਛੇ ਟੁਰਦੀ ਹੈ, ਕੀ ਇਸ ਨੂੰ ਵੀ ਇਸਤ੍ਰੀ ਨਾਲ ਵਿਤਕਰਾ ਹੋਣ ਦਾ ਨਾਂ ਦੇਣਾ ਚੰਗੀ ਗਲ ਨਹੀਂ, ਇਹ ਸਿਖ ਸਮਾਜ ਦੀ ਮੁਢਲੀ ਮਰਯਾਦਾ ਹੈ।

ਸਮੂੰਹ ਗੁਰਸਿਖ ਵੀਰਾਂ ਤੇ ਭੈਣਾਂ ਨੂੰ **'ਗੁਰ ਸਿਖ ਮੀਤ ਚਲਹੁ ਗੁਰ ਚਾਲੀ॥ ਜੋ ਗੁਰ ਕਹੈ ਸੋਈ ਭਲ ਮਾਨਹੁ, ਹਰਿ ਹਰਿ ਕਥਾ ਨਿਰਾਲੀ।'** ਵਾਲੇ ਪਾਵਨ ਗੁਰ ਵਾਕ ਉਤੇ ਪਹਿਰਾ ਦੇਣਾ ਚਾਹੀਦਾ ਹੈ।

ਅਸਲ ਵਿਚ ਇਹ ਪੁਸਤਕ 'ਗੁਰਮਤਿ ਮਰਯਾਦਾ ਨਿਰਣੈ ਸੰਗ੍ਰਹਿ' ਦਾ ਇਕ ਛੋਟਾ ਜਿਹਾ ਭਾਗ ਹੈ, ਬਾਕੀ ਦੇ ਪ੍ਰਕਰਣ 'ਗੁਰਮਤਿ ਮਰਯਾਦਾ ਦਾ ਸੰਕਲਪ' ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਵਨ ਪ੍ਰਕਾਸ਼ ਦੀ ਮਰਯਾਦਾ, ਮੱਥਾ ਟੇਕਣ ਦੀ ਮਰਯਾਦਾ, ਅੰਮ੍ਰਿਤ ਸੰਸਕਾਰ, ਖਾਲਸੇ ਦੀ ਰਹਿਤ, ਜਨਮ ਸੰਸਕਾਰ, ਅਨੰਦ ਸੰਸਕਾਰ, ਮ੍ਰਿਤਕ ਸੰਸਕਾਰ, ਗੁਰਬਾਣੀ ਦਾ ਸਹਿਜ ਪਾਠ ਕਰਨ ਦੀ ਮਰਯਾਦਾ, ਅਖੰਡ ਪਾਠ, ਸਪਾਤਕ ਪਾਠ ਅਤੇ 'ਅਤਿ ਅਖੰਡ ਪਾਠ' ਆਦਿ ਜੋ ਇਸ ਪੁਸਤਕ ਦਾ ਭਾਗ ਹਨ, ਗੁਰੂ ਮਹਾਰਾਜ ਦੀ ਬਖਸ਼ਿਸ਼ ਹੋਈ ਤਾਂ ਓਹ ਵੀ ਖ਼ਾਲਸਾ ਸੰਗਤਾਂ ਦੀ ਭੇਟਾ ਕੀਤੇ

ਜਾਣਗੇ।

ਖ਼ਾਲਸਾ ਬਾਣੀ ਤੇ ਬਾਣਾ ਦੋਹਾਂ ਪੱਖਾਂ ਤੋਂ ਸੰਸਾਰ ਦੇ ਬਾਕੀ ਧਰਮਾਂ ਨਾਲੋਂ ਨਿਰਮਲ ਤੇ ਨਿਆਰਾ ਹੈ। ਇਹ ਅੰਧ ਵਿਸ਼ਵਾਸ਼ੀ ਨਹੀਂ। ਹਾਂ, ਖਾਲਸਾ **'ਸਿਖ ਸਭਾ ਦੀਖਿਆ ਕਾ ਭਾਉ'** (ਪੰਨਾ ੩੫੦) ਦੇ ਅੰਤਰਗਤਿ ਆਪਣੇ ਆਪ ਨੂੰ 'ਗੁਰਮਤਿ ਮਰਯਾਦਾ' ਦੀ ਪਾਬੰਦੀ ਵਿਚ ਚਲਣਾ ਆਪਣਾ ਪਰਮ ਧਰਮ ਸਮਝਦਾ ਹੈ। 'ਖਾਲਸਾ ਹਿੰਦੂ ਮੁਸਲਮਾਨ ਤੋਂ ਨਿਆਰਾ ਰਹੈ'।

(ਰਹਿਤਨਾਮ ਭਾ. ਚੋਪਾ ਸਿੰਘ)

**ਜਬ ਲਗ ਖਾਲਸਾ ਰਹੈ ਨਿਆਰਾ॥**
**ਤਬ ਲਗ ਤੇਜ ਦੀਓ ਮੈ ਸਾਰਾ॥**
**ਜਬ ਇਹ ਗਹੇ ਬਿਪਰਨ ਕੀ ਰੀਤ॥**
**ਮੈ ਨਾ ਕਰਉ ਇਨ ਕੀ ਪ੍ਰਤੀਤਿ॥** **ਅਥਵਾ,**
**ਰਹਿਣੀ ਰਹੈ ਸੋਈ ਸਿਖ ਮੇਰਾ॥**
**ਓਹ ਸਾਹਿਬ ਮੈ ਉਸ ਕਾ ਚੇਰਾ॥**



ਇਹ ਅੰਮ੍ਰਿਤ ਬਚਨ ਗੁਰਮਤਿ ਗਾਡੀ ਰਾਹ ਤੇ ਚਲਣ ਵਾਲੇ ਪਾਂਧੀਆਂ ਲਈ ਚਾਨਣ ਮੁਨਾਰੇ ਦਾ ਕੰਮ ਦਿੰਦੇ ਹਨ। ਖ਼ਾਲਸਾ ਆਪਣੇ ਆਪ ਨੂੰ ਸੁਤੰਤਰ ਸਮਝਦਾ ਹੋਇਆ ਆਪਣੇ ਹਲੇਮੀ ਰਾਜ ਦਾ ਰਾਖਾ ਕੇਵਲ ਵਾਹਿਗੁਰੂ ਅਕਾਲ ਪੁਰਖ ਜੀ ਨੂੰ ਮੰਨਦਾ ਹੋਇਆ ਹਰ ਰੋਜ਼ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਚਰਨਾਂ ਵਿਚ ਅਰਦਾਸਿ ਕਰਦਾ ਹੈ–

'......ਜਹਾਂ ਜਹਾਂ ਖਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹਿ, ਬਿਰਦ ਕੀ ਪੈਜ, ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ।'

ਪੁਰਾਤਨ ਸਿਖ, ਮਰਯਾਦਾ ਦੀ ਪਾਲਨਾ ਹਿਤ ਸਿਰ ਧੜ ਦੀ ਬਾਜ਼ੀ ਲਾ ਦਿੰਦੇ ਸਨ। ਖ਼ਾਲਸਾ ਪੰਥ ਦੇ ਨਿਧੜਕ ਜਥੇਦਾਰ ਅਕਾਲੀ ਫੂਲਾ ਸਿੰਘ ਜੀ ਨੇ ਕਿਵੇਂ ਅਰਦਾਸਿ ਦੀ ਮਹੱਤਤਾ ਨੂੰ ਉਜਾਗਰ ਕੀਤਾ ਸੀ। ਆਪ ਅਰਦਾਸਿ ਕਰਕੇ ਪਿਛੇ ਨਹੀਂ ਸਨ ਮੁੜੇ, ਅਟਕ ਨੂੰ ਅਟਕਾ ਲਿਆ ਸੀ। ਵਰਤਮਾਨ ਸਮੇਂ ਦੇ ਜਥੇਦਾਰ

ਤਾਂ ਬਾਹਰਮੁਖੀ ਦਰਸ਼ਨੀ ਸਿਖ ਹਨ। ਅਜੋਕੇ ਸਟੇਜੀ ਸਿਖ ਬੋਲ ਤੋਲ ਦੇ ਪੂਰੇ ਨਹੀਂ। ਭਾਵ ਕਥਨੀ ਤੇ ਕਰਣੀ ਦੇ ਸੂਰੇ ਨਹੀਂ। ਜਦੋਂ ਤਕ ਪੰਥਕ ਆਗੂਆਂ ਦਾ ਗੁਰਮਤਿ ਮਰਯਾਦ ਅਨੁਸਾਰ ਆਪਣਾ ਕਿਰਦਾਰ ਉਚਾ ਸੁਚਾ ਨਹੀਂ ਹੁੰਦਾ, ਉਦੋਂ ਤਕ ਪੰਥ ਦਾ ਵਕਾਰ ਭੀ ਨਹੀਂ ਵਧ ਸਕਦਾ।

ਗੁਰਮੁਖ ਜੀਵਨ ਦਾ ਪਹਿਲਾ ਸਬਕ ਹੀ 'ਭੈ ਭਾਇ ਭਗਤੀ' ਵਿਚ ਚਲਣਾ ਹੈ। ਭਾ. ਸ. ਗੁਰਦਾਸ ਜੀ ਦੇ ਬਚਨ ਹਨ—

**ਪਹਿਲਾ ਗੁਰਮੁਖਿ ਜਨਮੁ ਲੈ,**
**ਭੈ ਵਿਚਿ ਵਰਤੈ ਹੋਇ ਇਆਣਾ॥**
**ਗੁਰਸਿਖ ਲੈ ਗੁਰਸਿਖੁ ਹੋਇ,**
**ਭਾਇ ਭਗਤਿ ਵਿਚਿ ਖਰਾ ਸਿਆਣਾ॥** **[ਵਾਰ ੩੨-੧**

ਗੁਰੂ ਦੇ ਭੈ ਤੋਂ ਬਿਨਾਂ ਮਰਯਾਦਾ ਅਨੁਸਾਰ ਜੀਵਨ ਢਾਲਣਾ ਅਸੰਭਵ ਹੈ। ਅਜੋਕੇ ਨੌਜਵਾਨ ਅਤੇ ਚੰਗੇ ਚੰਗੇ ਪੜ੍ਹੇ ਲਿਖੇ ਵਿਦਵਾਨ ਨੰਗੇ ਸਿਰ ਪ੍ਰਸ਼ਾਦ ਛਕਣ ਵਿਚ ਬੜਾ ਫਖਰ ਸਮਝਦੇ ਹਨ। ਫੈਸ਼ਨ ਦੀ ਕੁਵਾਦੀ ਵਿਚ ਰੁੜ ਰਹੇ ਸਿਖਾਂ ਨੂੰ ਰਹਿਤਨਾਮਿਆਂ ਵਿਚ ਅੰਕਿਤ ਤਾੜਨਾ ਦਾ ਰਤਾ ਭਰ ਭੈ ਨਹੀਂ—

**ਪਾਗ ਉਤਾਰਿ ਪਰਸਾਦੁ ਜੋ ਖਾਵੈ॥**
**ਸੋ ਸਿਖ ਕੁੰਭੀ ਨਰਕ ਸਿਧਾਵੈ॥**

...

**ਨਗਨ ਹੋਇ ਬਾਹਰ ਫਿਰੈ, ਨਗਨ ਸੀਸ ਜੋ ਖਾਇ॥**
**ਨਗਨ ਪ੍ਰਸਾਦ ਜੋ ਬਾਂਟਈ, ਤਨਖਾਹੀ ਬਡੋ ਕਹਾਇ॥**

(ਪ੍ਰੇਮ ਸਮਾਰਗ 'ਚੋਂ)



# ਗੁਰਮਤਿ ਅਤੇ ਗੁਰਸਿਖੀ ਦੇ ਅਸੂਲ

**ਗੁਰਮਤਿ ਸਾਚੀ ਹੁਜਤਿ ਦੂਰਿ ॥**
**ਬਹੁਤੁ ਸਿਆਣਪ ਲਾਗੈ ਧੂਰਿ ॥** [ਪੰਨਾ ੩੫੨

ਗੁਰ ਪ੍ਰਤਾਪ ਸੂਰਯ ਰੁਤ ੩, ਅਧਿਆਇ ੩੪ ਵਿਚ ਪੰਜ ਪ੍ਰਕਾਰ ਦੀ ਸਿਖੀ ਵਿਚ ਅੰਕਿਤ ਸੰਕੇਤਾਂ ਤੋਂ ਗੁਰਸਿਖਾਂ ਨੂੰ ਇਉਂ ਚਾਨਣ ਮਿਲਦਾ ਹੈ:-

**ਧੰਧੇ ਕੀ ਇਕ, ਦੇਖਾ ਦੇਖੀ ॥**
**ਹਿਰਸੀ ਤ੍ਰੈ, ਸਿਦਕੀ ਅਵਰੇਖੀ ॥੧॥**
**ਪੰਚਮ ਅਹੈ ਭਾਵ ਕੀ ਭਲੇ ॥**
**ਪ੍ਰਥਮਾ ਇਮਿ, ਜਿਮਿ ਭਾਈ ਚਲੇ ॥**

ਭਾਵ ਸਿਖੀ ਦੀਆਂ ਪੰਜ ਕਿਸਮਾਂ ਇਸ ਪ੍ਰਕਾਰ ਹਨ:-

(੧) ਧੰਦੇ ਦੀ (੨) ਦੇਖਾ ਦੇਖੀ (੩) ਹਿਰਸੀ
(੪) ਸਿਦਕੀ (੫) ਭਾਵ ਦੀ

ਸਭ ਨਾਲੋਂ ਉਤਮ ਸਿਖੀ ਭਾਵ-ਭਾਵਨਾ ਵਾਲੀ ਹੈ:-

**ਪੰਚ 'ਸਿਖੀ ਭਾਵ' ਉਪਾਈ ॥**
**ਲਖਿ ਗੁਰੁ ਮਹਿਮਾ ਪਰ ਸ਼ਰਣਾਈ ॥**
**ਨਿਸਦਿਨ ਗੁਰੁਮੂਰਤਿ ਉਰਿ ਧਾਰੀ ॥**
**ਕਰਹਿ ਭਾਵ ਸਭ ਸਿੱਖ ਮਝਾਰੀ ॥**

ਗੁਰਸਿਖੀ ਦੇ ਤਿੰਨ ਵਡੇ ਅਸੂਲ ਹਨ:-

੧. ਕਿਰਤ ਕਰਨੀ
੨. ਵੰਡ ਛਕਣਾ
੩. ਨਾਮ ਜਪਣਾ

ਪਹਿਲਾ ਅਸੂਲ ਇਹ ਹੈ ਕਿ ਮੰਗਤਾ ਨਹੀਂ ਬਣਨਾ, ਧਰਮ ਦੀ ਕਿਰਤ ਕਰਨੀ ਹੈ, ਠੱਗੀ ਠੋਰੀ ਵਾਲੀ ਕਿਰਤ ਕਦਾਚਿਤ ਨਹੀਂ

ਕਰਨੀ। ਸੱਚੀ ਸੁੱਚੀ ਕਿਰਤ ਕਰਨਾ, ਉਸ ਵਿਚੋਂ ਜੋ ਲਾਹਾ ਪ੍ਰਾਪਤਿ ਹੋਵੇ, ਉਹ ਵੰਡ ਕੇ ਛਕਣਾ। ਆਓ, ਸਾਰੇ ਪਾਠਕ ਇਸ ਤੱਤ ਵੀਚਾਰ ਨੂੰ ਮੁਖ ਰਖ ਕੇ ਆਪਣੇ ਅੰਤਰ-ਆਤਮੇ ਝਾਤੀ ਮਾਰੀਏ ਕੀ ਅਸੀਂ ਜੋ ਕਿਰਤ ਕਰਦੇ ਹਾਂ, ਉਹ ਸੁੱਚੀ ਹੈ? ਕੀ ਅਸੀਂ ਗੁਰੂ ਮਹਾਰਾਜ ਜੀ ਦੇ ਹੁਕਮ ਤੇ ਪਹਿਰਾ ਦੇ ਰਹੇ ਹਾਂ? ਇਹ ਪ੍ਰਸ਼ਨ ਮਾਨੋ ਜੀਵਨ ਦੀ ਇਕ ਅਸਥਿਰ ਹੋਂਦ ਹਨ। ਜਦੋਂ ਤਕ ਮਨੁੱਖ ਦੀ ਕਿਰਤ ਸੁੱਚੀ ਨਾ ਹੋਵੇ, ਉਸ ਦਾ ਮਨ ਸੁੱਚਾ ਨਹੀਂ ਹੋ ਸਕਦਾ। ਜੇ ਮੰਨ ਸੁਚਾ ਹੋਵੇਗਾ ਤਾਂ ਸੁਤੇ ਹੀ ਗੁਰੂ ਜੀ ਦਾ ਹੁਕਮ 'ਦਸਵੰਧ' ਕਢਣਾ ਯਾਦ ਰਹੇਗਾ। ਪਹਿਲੀ ਬਰਕਤ ਗੁਰੂ ਦਸਵੰਧ ਦੀ ਹੈ। ਜਿਹੜੇ ਜਗਿਆਸੂ ਆਪਣੇ ਜੀਵਨ ਵਿਚ ਇਸ ਅਸੂਲ ਨੂੰ ਅਪਨਾਅ ਰਹੇ ਹਨ, ਵਡਭਾਗੀ ਹਨ। ਇਹ ਗਲ ਸਦਾ ਚੇਤੇ ਰਖਣੀ ਚਾਹੀਦੀ ਹੈ- 'ਜਦ ਤਕ ਅਸੀਂ ਸਤਿਗੁਰੂ ਜੀ ਦਾ ਹੁਕਮ ਨਹੀਂ ਮੰਨਦੇ, ਅਸੀਂ ਗੁਰੂ ਦੀ ਬਖ਼ਸ਼ਿਸ਼ ਦੇ ਪਾਤਰ ਨਹੀਂ ਬਣ ਸਕਦੇ।' ਜਦ ਗੁਰੂ ਦਾ ਕਹਿਣਾ ਹੀ ਨਹੀਂ ਮੰਨਣਾ ਤਾਂ ਬਖ਼ਸ਼ਿਸ਼ ਕਿਸ ਤਰ੍ਹਾਂ ਹੋਵੇਗੀ? ਨਾਮ ਜਪਣ ਵਿਚ ਸਾਡਾ ਮਨ ਕਿਸ ਤਰ੍ਹਾਂ ਟਿਕੇ (ਜੁੜੇ) ਗਾ?। ਹਾਂ, ਜੇ ਗੁਰੂ ਦਾ ਹੁਕਮ ਮੰਨ ਕੇ ਦਸਵੰਧ ਕਢਣ ਦੀ ਵਾਦੀ ਬਣ ਜਾਏ ਤਾਂ ਇਹ ਉਪਲਬਧੀ ਗੁਰੂ ਘਰ ਦੀਆਂ ਖ਼ੁਸ਼ੀਆਂ ਅਥਵਾ ਬਖ਼ਸ਼ਿਸ਼ਾਂ ਦਾ ਇਕ ਨੀਸਾਣੁ ਹੈ।

ਜੇ ਗੁਰੂ ਦੇ ਦਸਵੰਧ ਵਾਲੇ ਪੈਸੇ ਆਪਣੇ ਕੋਲ ਰਖਦੇ ਹਾਂ, ਭਾਵ ਉਨ੍ਹਾਂ ਦੀ ਮਨ ਮਰਜ਼ੀ ਨਾਲ ਵਰਤੋਂ ਕਰਦੇ ਹੋਏ ਆਪਣੇ ਪਰਵਾਰ ਜਾਂ ਬਚਿਆਂ ਉਤੇ ਖਰਚਦੇ ਹਾਂ, ਤਾਂ ਇਹ ਸਭ ਤੋਂ ਵੱਡੀ ਬੇ-ਅਸੂਲੀ ਅਤੇ ਮੂਰਖ਼ਤਾ ਹੈ। ਜਦ ਤਕ ਸੋਝੀ ਨਹੀਂ ਸੀ, ਲਾਪਰਵਾਹੀ ਕਰਦੇ ਰਹੇ, ਪਰ ਹੁਣ ਜਾਣ-ਬੁਝ ਕੇ ਹੁਕਮ ਮੰਨਣ ਤੋਂ ਕੋਤਾਹੀ ਕਰਨ ਬਦਲੇ ਸਜ਼ਾ ਭੁਗਤਣੀ ਪਵੇਗੀ। ਸਾਨੂੰ ਭਾ. ਸ. ਗੁਰਦਾਸ ਜੀ ਨੇ ਜੋ ਜੀਵਨ-ਸੇਧ ਦਿਤੀ ਹੈ, ਉਸ ਨੂੰ ਅਪਨਾਈਏ:-

**ਚਰਨ ਸਰਨਿ ਗੁਰ ਏਕ ਪੈਂਡਾ ਜਾਇ ਚਲ,**
**ਸਤਿਗੁਰ ਕੋਟਿ ਪੈਂਡਾ ਆਗੈ ਹੋਇ ਲੇਤ ਹੈ॥**
**ਏਕ ਬਾਰ ਸਤਿਗੁਰ ਮੰਤ੍ਰ ਸਿਮਰਨ ਮਾਤ੍ਰ,**
**ਸਿਮਰਨ ਤਾਹਿ ਬਾਰੰਬਾਰ ਗੁਰ ਹੇਤ ਹੈ ॥**

**ਭਾਵਨੀ ਭਗਤਿ ਭਾਇ ਕੌਡੀ ਅਗ੍ਰਭਾਗ ਰਾਖੈ,**
**ਤਾਹਿ ਗੁਰ ਸਰਬ ਨਿਧਾਨ ਦਾਨ ਦੇਤ ਹੈ ॥**
**ਸਤਿਗੁਰੂ ਦਇਆ ਨਿਧਿ ਮਹਿਮਾ ਅਗਾਧ ਬੋਧ,**
**ਨਮੋ ਨਮੋ ਨਮੋ ਨਮੋ, ਨੇਤਿ ਨੇਤਿ ਨੇਤਿ ਹੈ ॥**

ਜੇ ਸਚ ਦੇ ਮਾਰਗ ਉਤੇ ਚਲਾਂਗੇ ਤਾਂ ਕਦੇ ਵੀ ਮਨ ਵਿਚੋਂ ਮੰਦੇ ਫੁਰਨੇ ਨਹੀਂ ਉਠਣਗੇ, ਸਤਿਨਾਮ-ਵਾਹਿਗੁਰੂ ਦਾ ਸਿਮਰਨ ਚਲੇਗਾ।

ਮਨ ਦਾ ਕੰਮ ਤਾਂ ਪਰਾਈ ਨਿੰਦਾ ਵਖ਼ੀਲੀ ਦੂਜਿਆਂ ਨੂੰ ਦੁੱਖੀ ਕਰਕੇ ਪਰਾਇਆ ਮਾਲ ਹੜਪ ਕਰਨ ਦੀਆਂ ਵਿਉਂਤਾਂ ਬਣਾਉਂਦਾ ਹੈ। ਅਜਿਹੇ ਮਨ ਨੂੰ ਗੁਰ ਸ਼ਬਦ ਰਾਹੀਂ ਹੋੜ ਸਕਦੇ ਹਾਂ। ਮਨ ਨੂੰ ਕਾਬੂ (ਵਸ) ਕਰਨ ਦਾ ਸਭ ਤੋਂ ਵਧੀਆ ਇਕ ਉਪਾਉ ਹੈ ਕਿ ਵਾਹਿਗੁਰੂ ਗੁਰ ਮੰਤ੍ਰ ਦਾ ਸਿਮਰਨ ਜਿਉਂ ਜਿਉਂ ਵਧਦਾ ਜਾਵੇਗਾ, ਅੰਦਰ ਵਸਦਾ ਜਾਵੇਗਾ, ਪਾਪ ਵਿਕਾਰ ਨਸਦੇ ਜਾਣਗੇ।

ਜੇ ਅਸੀਂ ਸਹੀ ਅਰਥਾਂ ਵਿਚ ਧਰਮੀ ਬਣਨਾ ਚਾਹੁੰਦਾ ਹਾਂ ਤਾਂ ਗੁਰੂ ਦੀ ਮਤਿ ਅਤੇ ਗੁਰੂ ਦਾ ਆਸਰਾ ਲੈਣਾ ਪਵੇਗਾ, ਆਪਣੀ ਮਤਿ ਛਡਣੀ ਪਵੇਗੀ, **'ਮਾਨੁਖ ਕੀ ਟੇਕ ਬ੍ਰਿਥੀ ਸਭ ਜਾਨੁ॥ ਦੇਵਨ ਕਉ ਏਕੈ ਭਗਵਾਨ'** ਵਾਲੀ ਮਤਿ ਦਾ ਧਾਰਨੀ ਬਣਨਾ ਪਵੇਗਾ। ਇਕ ਵਾਰੀ ਜੀਵਨ ਦੀ ਟੀਚੇ ਬਾਰੇ ਸੋਝੀ ਹੋ ਜਾਵੇ, ਫਿਰ ਮਿਹਨਤ ਕਰਨ ਦੀ ਲੋੜ ਹੈ, ਅਭਿਆਸ ਅਤੇ ਅਰਦਾਸਿ ਨਾਲ ਸਾਰੇ ਕੰਮ ਰਾਸ ਹੋ ਜਾਂਦੇ ਹਨ। ਇਸ ਕੰਮ ਲਈ ਕੋਈ ਚਲੀਹਾ ਨਹੀਂ ਚੁਕਣਾ, ਨਾ ਕਿਸੇ ਅਖਉਤੀ ਸਾਧੂ ਸੰਤ ਪਾਸੋਂ ਅਗਵਾਈ ਲੈਣ ਦੀ ਲੋੜ ਹੈ। ਸਾਡਾ ਗੁਰੂ 'ਸ਼ਬਦ' ਹੈ।

ਜੇ ਸਾਡੇ ਮਨ ਵਿਚ ਕਾਮ, ਕ੍ਰੋਧ, ਲੋਭ, ਮੋਹ ਅਹੰਕਾਰ ਦੀਆਂ ਲਹਿਰਾਂ ਦੌੜ ਰਹੀਆਂ ਹਨ ਤਾਂ ਸਮਝੋ ਕਿ ਅਸੀਂ ਇਕਾਗਰ ਮਨ ਨਾਲ ਸਿਮਰਨ ਨਹੀਂ ਕਰ ਰਹੇ। ਸਾਡਾ ਫਰਜ਼ ਬਣਦਾ ਹੈ ਕਿ ਸਭ ਪਾਸੋਂ ਮਨ ਨੂੰ ਮੋੜ ਕੇ ਕੇਵਲ ਤੇ ਕੇਵਲ ਗੁਰਬਾਣੀ ਵੀਚਾਰ ਨਾਲ ਪਿਉਂਦ ਕਰੀਏ। ਗੁਰਮੁਖਾਂ ਦੀ ਸੰਗਤ ਕਰੀਏ, ਨਿੰਮਰ ਭਾਵੀ ਹੋਵੀਏ, ਮਾਲਕ ਦਾ ਕੋਟਾਨ ਕੋਟਿ ਸ਼ੁਕਰਾਨਾ ਕਰੀਏ। ਗੁਰੂ ਦੀ ਸੇਵਾ, ਗੁਰਮਤਿ ਨੂੰ ਸਮਝਣ, ਮੰਨਣ ਅਤੇ ਧਾਰਨ ਕਰਨ ਨਾਲ ਜੀਵਨ ਗਤੀ ਹੋਂਦੀ ਹੈ। ਮਨ ਦਾ ਜਿਤਣਾ ਕੀ ਹੈ? ਮਨ ਦੀਆਂ

ਤ੍ਰਿਸ਼ਨਾ ਉਤੇ ਕਾਬੂ ਪਾਉਣਾ ਹੈ। ਜਦੋਂ ਲੋਭ ਤੇ ਈਰਖਾਵਾਦ ਦਾ ਪ੍ਰਭਾਵ ਮਨ ਚੋਂ ਨਿਕਲ ਜਾਵੇਗਾ, ਮਨ ਆਪਣੇ ਆਪ ਹੀ ਕਾਬੂ ਆ ਜਾਵੇਗਾ। ਪਰ ਸਭ ਕੁਝ ਕਰਨ ਦੇ ਬਾਵਜੂਦ ਵੀ ਗੁਰੂ ਕਿਰਪਾ ਦਾ ਪਾਤਰ ਹੋਣਾ ਭੁੱਲਣਾ ਨਹੀਂ ਕਿਉਂਕਿ ਗੁਰਵਾਕ ਹਨ:-

**ਜਿਨ ਗੁਰਪਰਸਾਦੀ ਮਨੁ ਜੀਤਿਆ,**
**ਜਗੁ ਤਿਨਹਿ ਜਿਤਾਨਾ ॥** [ਪੰਨਾ ੧੦੮੯

ਜੇ ਮਨ ਜਿਤ ਲਿਆ ਤਾਂ ਸਮਝੋ ਸਾਰੇ ਜਗ ਨੂੰ ਹੀ ਜਿਤ ਲਿਆ।

ਹਾਂ, ਸਰਬਤ ਦੇ ਭਲੇ ਲਈ ਜਤਨਸ਼ੀਲ ਹੋਣਾ ਗੁਰਮੁਖ ਜੀਵਨ ਦੀ ਇਕ ਨਵੇਕਲੀ ਪਛਾਣ ਹੈ- **'ਘਾਲਿ ਖਾਇ ਕਿਛੁ ਹਥਹੁ ਦੇਇ॥ ਨਾਨਕ ਰਾਹੁ ਪਛਾਣਹਿ ਸੇਇ'** (ਪੰਨਾ ੧੨੪੫) ਵਾਲੇ ਸ੍ਰੇਸ਼ਟ ਗੁਰ ਧਾਰਨੀ ਬਣਨਾ, ਜੀਵਨ ਨੂੰ ਪ੍ਰਫੁਲਤ ਕਰਨਾ ਭਾਰੀ ਸਫਲਤਾ ਦਾ ਪ੍ਰਤੀਕ ਹੈ। ਸਮਾਜ ਵਿਚੋਂ ਭ੍ਰਿਸ਼ਟਾਚਾਰ ਖ਼ਤਮ ਕਰਕੇ ਹੀ ਕ੍ਰਾਂਤੀ ਲਿਆਂਦੀ ਜਾ ਸਕਦੀ ਹੈ। **'ਏਕੁ ਪਿਤਾ, ਏਕਸ ਕੇ ਹਮ ਬਾਰਿਕ'** ਵਾਲੀ ਭਾਵਨਾ ਜਦੋਂ ਹਿਰਦੇ ਵਿਚ ਰੱਸ ਜਾਵੇਗੀ, ਫਿਰ ਜੀਵਨ-ਨਗਰੀ ਵਸ ਜਾਵੇਗੀ ਅਤੇ ਹਰ ਪਾਸਿਓ ਇਹ ਆਵਾਜ਼ ਸੁਣਾਈ ਦੇਵੇਗੀ:-

**ਇਹੁ ਜਗੁ ਵਾੜੀ, ਮੇਰਾ ਪ੍ਰਭੁ ਮਾਲੀ ॥**
**ਸਦਾ ਸਮਾਲੇ, ਕੋ ਨਾਹੀ ਖਾਲੀ ॥**

---

**ਜੇਹੀ ਵਾਸਨਾ ਪਾਏ, ਤੇਹੀ ਵਰਤੈ,**
**ਵਾਸੂ ਵਾਸੁ ਜਣਾਵਣਿਆ ॥** [ਪੰਨਾ ੧੧੮

ਸੰਸਾਰ ਵਿਚ ਭਾਵੇਂ ਖਾਣ ਪੀਣ ਲਈ ਵੰਨ-ਸੁਵੰਨੇ ਸੁਆਦਲੇ ਪਦਾਰਥ ਮੌਜੂਦ ਹਨ ਪਰ ਜੋ ਰੱਸ ਗੁਰੂ ਦਰਬਾਰ ਵਿਚੋਂ ਪ੍ਰਾਪਤ ਹੋਏ 'ਕੜਾਹ ਪ੍ਰਸ਼ਾਦਿ' ਦਾ ਹੈ, ਉਸ ਦੀ ਵਿਲਖਣਤਾ ਆਪਣੀ ਹੈ ਕਿਉਂਕਿ ਇਸ ਦੇ ਛਕਣ ਨਾਲ ਜੀਵਾਤਮਾ ਉਤੇ ਸਚ ਰੂਪੀ ਸਿਫਤਿ-ਸਾਲਾਹ ਦਾ ਰੰਗ ਚੜ੍ਹ ਜਾਂਦਾ ਅਤੇ ਸੁਭਾਵਿਕ ਹੀ ਮੂੰਹ ਚੋਂ ਵਾਹਿਗੁਰੂ ਵਾਹਿਗੁਰੂ ਦੀ ਧੁਨੀ ਨਿਕਲਣੀ ਆਰੰਭ ਹੋ ਜਾਂਦੀ ਹੈ। ਜੇ

ਇਕਾਗਰ ਚਿਤ ਹੋਵੇ ਤਾਂ ਇਸ ਨਾਲ ਅੰਤਰ-ਆਤਮੇ 'ਵਿਸਮਾਦ' ਹੀ ਵਿਸਮਾਦ ਵਿਚ ਪ੍ਰਵੇਸ਼ ਕਰ ਜਾਂਦਾ ਹੈ।

ਗੁਰਮਤਿ ਦੇ ਹੇਠ ਲਿਖੇ ਅਸੂਲਾਂ ਨੂੰ ਜੀਵਨ ਵਿਚ ਅਪਨਾਇਆ ਅਤੇ ਗੁਰੂ ਦੀ ਸ਼ਰਣ ਵਿਚ ਆਇਆਂ ਹੀ ਮਾਰਗ ਦਰਸ਼ਨ ਦੀ ਸਹੀ ਅਰਥਾਂ ਵਿਚ ਸੇਧ ਮਿਲੇਗੀ:-

**ਤ੍ਰਿਕੁਟੀ ਛੂਟੀ ਬਿਮਲ ਮਝਾਰਿ ॥**
**ਗੁਰ ਕੀਮਤਿ ਜੀਇ ਆਈ ਕਾਰਿ॥** [ਪੰਨਾ ੨੨੧

--- ---

**ਗੁਰਸਿਖੀ ਦਾ ਦੇਖਣਾ,**
**ਗੁਰਮੁਖਿ ਸਾਧ ਸੰਗਤਿ ਗੁਰਦੁਆਰਾ॥**
**ਗੁਰਸਿਖੀ ਦਾ ਚਖਣਾ,**
**ਸਾਧ ਸੰਗਤਿ ਗੁਰ ਸਬਦੁ ਵੀਚਾਰਾ ॥** [ਭਾ. ਗੁ. ੨੮-੭

--- ---

**ਗੁਰਸਿਖੀ ਦਾ ਕਰਮੁ ਏਹੁ,**
**ਗੁਰ ਫੁਰਮਾਏ ਗੁਰਸਿਖ ਕਰਣਾ ॥**
**ਗੁਰ ਕਿਰਪਾ ਗੁਰੁ ਸਿਖ ਗੁਰੁ ਸਰਣਾ ॥**
[ਭਾ. ਗੁ. ੨੮-੧੦





# ਨਿਹਾਲ! ਨਿਹਾਲ!! ਨਿਹਾਲ!!!

**ਤੁਮਰੀ ਜੀ ਅਕਥ ਕਥਾ, ਤੂ ਤੂ ਤੂ ਹੀ ਜਾਨਹਿ,**
**ਹਉ ਹਰਿ ਜਪਿ ਭਈ ਨਿਹਾਲ ਨਿਹਾਲ ਨਿਹਾਲ ॥**
**[ਪੰਨਾ ੧੨੯੬**

ਜੀਵਨ ਦੇ ਹਰ ਖ਼ੇਤਰ ਵਿਚ ਆਪੋ-ਆਪਣੇ ਅਸੂਲ ਹਨ ਜਿਨ੍ਹਾਂ ਨੂੰ ਅਪਨਾਏ ਬਿਨਾ ਗੁਜ਼ਾਰਾ ਨਹੀਂ। ਭਾ.ਸ. ਗੁਰਦਾਸ ਜੀ ਨੇ ਕਬਿਤ ਨੰਬਰ ੩੨੩ ਵਿਚ ਇਨ੍ਹਾਂ ਦਾ ਉਲੇਖ ਇਉਂ ਕੀਤਾ ਹੈ:-

**ਮਾਰਬੇ ਕੋ ਤ੍ਰਾਸ ਦੇਖਿ ਚੋਰ ਨ ਤਜਤ ਚੋਰੀ,**
**ਬਟਵਾਰਾ ਬਟਵਾਰੀ ਸੰਗਿ ਹੁਇ ਤਕਤ ਹੈ॥**
**ਬੇਸ੍ਵਾ-ਰਤਿ ਬ੍ਰਿਥਾ ਭਏ, ਮਨ ਮੈ ਨ ਸੰਕਾ ਮਾਨੈ,**
**ਜੁਆਰੀ ਨ ਸਰਬਸੁ ਹਾਰੇ ਸੇ ਥਕਤ ਹੈ ॥**
**ਅਮਲੀ ਨ ਅਮਲ ਤਜਤ ਜਿਉ ਧਿਕਾਰ ਕੀਏ,**
**ਦੋਖ ਦੂਖ ਲੋਗ ਬੇਦ ਸੁਨਤ ਛਕਤ ਹੈ ॥**
**ਅਧਮ ਅਸਾਧ ਸੰਗ ਛਾਡਤ ਨ ਅੰਗੀਕਾਰ,**
**ਗੁਰਸਿਖ ਸਾਧ ਸੰਗਿ ਛਾਡਿ ਕਿਉ ਸਕਤ ਹੈ॥੩੨੩॥**

**ਅਰਥਾਤ-** ਚੋਰ ਮਰਨ ਦੇ ਡਰ ਨੂੰ ਵੇਖਦਿਆਂ ਵੀ ਚੋਰੀ ਕਰਨੀ ਨਹੀਂ ਛਡਦਾ ਅਤੇ ਰਾਹ ਲੁਟਣ ਵਾਲਾ ਠੱਗ ਹੋਰ ਧਾੜਵੀਆਂ ਨਾਲ ਮਿਲ ਕੇ (ਰਾਹੀਆਂ ਨੂੰ ਲੁਟਣ ਦਾ ਮੌਕਾ) ਤਾੜਦਾ ਹੈ।

ਵੇਸਵਾ ਨਾਲ ਪ੍ਰੀਤੀ ਕਰਨਾ, ਰੋਗ ਹੋਣ (ਦੇ ਡਰ) ਨੂੰ ਜਾਣਦਿਆਂ ਵੀ (ਵੇਸਵਾ ਪਾਸ ਜਾਣੋ) ਗਿਲਾਨੀ ਨਹੀਂ ਕਰਦਾ ਅਤੇ ਜੁਆਰੀਆ ਸਾਰੇ ਬੰਸ ਨੂੰ ਹਰਾ ਕੇ ਵੀ ਜੂਆ ਖੇਡਣੋ ਥਕਦਾ (ਹਟਦਾ) ਨਹੀਂ।

ਜਿਵੇਂ ਫਿਟਕਾਰਾਂ ਪੈਂਦਿਆਂ ਅਤੇ ਲੋਕਾਂ ਜ਼ਬਾਨੀ ਤੇ ਧਰਮ-ਗ੍ਰੰਥਾਂ ਰਾਹੀਂ ਨਸ਼ਿਆਂ ਦੇ ਔਗੁਣ ਤੇ ਦੁਖ ਸੁਣ ਕੇ ਵੀ ਨਸ਼ਈ ਬੰਦਾ

ਅਮਲ ਛਕੀ ਜਾਂਦਾ ਹੈ, ਨਸ਼ਾ ਕਰਨਾ ਛਡਦਾ ਨਹੀਂ।

ਜਦ ਅਜਿਹੇ ਨੀਚ ਤੇ ਖੋਟੇ ਮਨੁੱਖ ਆਪਣੇ ਗ੍ਰਹਿਣ ਕੀਤੇ ਹੋਏ ਮਾੜੇ ਕਰਮਾਂ ਦਾ ਸਾਥ ਨਹੀਂ ਛਡਦੇ ਤਾਂ ਗੁਰੂ ਕਾ ਆਗਿਆਕਾਰੀ ਗੁਰਸਿਖ ਸਤਿਪੁਰਸ਼ਾਂ ਦੀ ਸੰਗਤਿ ਕਿਵੇਂ ਛਡ ਸਕਦਾ ਹੈ?।੩੨੩।

'ਸਿਖਾਂ ਦੀ ਭਗਤ ਮਾਲ' ਵਿਚੋਂ ਪੜ੍ਹੋ ਭਾਈ ਪਲੇ ਦੀ ਸਾਖੀ ਕਿ ਕਿਵੇਂ ਉਸਦੇ ਹਿਰਦੇ ਅੰਦਰ ਗੁਰੂ ਦਰਸ਼ਨਾਂ ਦੀ ਤਾਂਘ ਲਗੀ, ਮਾਂ ਨੇ ਉਸ ਨੂੰ ਸਮਝਾਇਆ ਕਿ ਖ਼ਾਲੀ ਹੱਥ ਸਤਿਗੁਰਾਂ ਦੇ ਦਰਸ਼ਨ ਕਰਨੇ ਚੰਗੇ ਨਹੀਂ ਹੁੰਦੇ। ਕੁਝ ਨ ਕੁਝ ਪਲੇ ਜ਼ਰੂਰ ਹੋਣਾ ਚਾਹੀਦਾ ਹੈ। ਪਲਾ ਮਾਂ ਦੇ ਆਖੇ ਲਗ ਗਿਆ। ਉਸ ਨੇ ਇਕ ਰੁਪਈਆ ਤੇ ਗੁੜ ਦੀ ਰੋੜੀ ਪਲੇ ਬੰਨ੍ਹ ਲਈ। ਜਦੋਂ ਘਰ ਜਾਂ ਖੇਤ ਵਿਚ ਕੰਮ ਕਰਦਾ, ਸਤਿਗੁਰੂ ਦੀ ਯਾਦ ਵਿਚ ਪ੍ਰੇਮ ਭਰੀਆਂ ਬੇਨਤੀਆਂ ਕਰਦਾ ਰਹਿੰਦਾ। ਜਦੋਂ ਸੁਰਤਿ ਤੇ ਨਾਮ ਇਕਮਿਕ ਹੋ ਜਾਣ ਹਨ ਤਾਂ ਸਹਜ ਅਵਸਥਾ ਵਾਲੀ ਮੰਜ਼ਲ ਨਸੀਬ ਹੁੰਦੀ ਹੈ। ਨਿਤਨੇਮ ਬਾਣੀ ਦਾ ਪਾਠ ਕਰਨਾ ਤੇ ਸੁਣਨਾ ਚੰਗਾ ਹੈ ਪਰ ਲੇਖੇ ਤਾਂ ਪੈਂਦਾ ਹੈ ਜੇ ਜਗਿਆਸੂ ਦੇ ਮਨ ਵਿਚ ਵਾਹਿਗੁਰੂ ਜੀ ਦੀ ਹਜ਼ੂਰੀ ਅਨੁਭਵ ਹੋਵੇ, ਸੰਕਲਪਾਂ ਵਿਕਲਪਾਂ ਦਾ ਅਭਾਵ ਹੋਵੇ। ਇਹ ਵੀ ਜ਼ਰੂਰੀ ਨਹੀਂ ਕਿ ਲੰਮੀਆਂ ਲੰਮੀਆਂ ਬਾਣੀਆਂ ਦਾ ਪਰਵਾਹ ਚਲਦਾ ਰਹੇ, ਜੇ ਮਨ ਕਿਸੇ ਇਕ ਪੰਕਤੀ ਤੇ ਟਿਕ ਜਾਵੇ ਤਾਂ ਉਸ ਦਾ ਨਿਰੰਤਰ ਜਾਪ ਕਰਦੇ ਰਹੀਏ, ਮਨ ਹਜ਼ੂਰੀ ਵਿਚ ਨਾ ਵਸੇ ਤਾਂ ਕਾਹਲਾ ਨਹੀਂ ਪੈਣਾ ਚਾਹੀਦਾ। ਜਿਵੇਂ ਜਿਥੇ ਜਲ ਹੋਵੇ ਉਥੇ ਹਰ ਤਰ੍ਹਾਂ ਦੇ ਜਾਨਵਰ, ਪੰਛੀ, ਮਨੁੱਖ ਤੇ ਸਾਧੂ ਆਉਂਦੇ ਹਨ, ਤਿਵੇਂ ਜਿਸ ਸਰੀਰ ਵਿਚ ਨਾਮ-ਸਿਮਰਨ ਹੋਵੇ ਉਥੇ ਅਠੇ ਪਹਿਰ ਸਾਈਆਂ ਜੀਉ ਦਾ ਵਾਸਾ ਹੁੰਦਾ ਹੈ। ਅਸਲੀ ਸੁਰਤਿ ਓਹੀ ਹੈ ਜੋ ਸਦਾ ਸਾਈਂ ਦੇ ਸਿਮਰਨ ਵਿਚ ਅਨੰਦ ਰਹਿੰਦੀ ਹੋਵੇ। ਜੇ ਸੁਰਤਿ ਸੁਖੀ ਹੈ ਤਾਂ ਸੰਸਾਰ ਵਿਚ ਸਭ ਸੁਖ ਹੀ ਸੁਖ ਪ੍ਰਤੀਤ ਹੁੰਦਾ ਹੈ। ਜੇ 'ਮਿਠਾ ਬੋਲਣ ਨਿਵ ਚਲਣ, ਹਥਹੁ ਦੇ ਕੇ ਭਲਾ ਮੰਨਾਏ' ਵਾਲੀ ਸਿਖਿਆ ਦਾ ਧਾਰਨੀ ਬਣ ਜਾਏ। ਪ੍ਰੇਮ ਭਰੇ ਜੀਵਨ ਦੀ ਇਕ ਕਣੀ ਜੀਵਨ ਵਿਚ ਜੋ ਪਲਟਾ ਲਿਆਉਂਦੀ ਹੈ ਉਸ ਦੀ ਤੁਲਨਾ ਕਿਸੇ ਪ੍ਰਕਾਰ ਦੀ ਸੰਸਾਰੀ

ਕਾਰ-ਵਿਹਾਰ ਦੀ ਸਫਲਤਾ ਨਾਲ ਨਹੀਂ ਕੀਤੀ ਜਾ ਸਕਦੀ। ਚਤੁਰਾਈਆਂ, ਉਕਤੀਆਂ-ਜੁਕਤੀਆਂ ਛਡ ਕੇ ਹੀ ਸਚੇ ਜੀਵਨ ਵਾਲੀ ਸਾਂਝ ਬਣ ਸਕਦੀ ਹੈ। ਆਪਣਾ ਜੀਵਨ ਸਤਿਗੁਰੂ ਅਗੇ ਸਮਰਪਿਤ ਕਰਨਾ ਵਡੀ ਕਮਾਈ ਹੈ। ਅਸਲ ਵਿਚ ਲੋੜ ਹੈ-

'ਆਸ ਭਰੋਸਾ ਖਸਮ ਕਾ'

ਵੇਖੋ, ਦਰਸ਼ਨਾਂ ਦੀ ਤੜਪ ਰਖਣ ਵਾਲੇ ਸਿਖ ਪਲੇ ਦੀ ਅਰਦਾਸਿ ਮੀਰੀ ਪੀਰੀ ਦੇ ਮਾਲਕ ਗੁਰੂ ਹਰਿਗੋਬਿੰਦ ਸਾਹਿਬ ਜੀ ਨੇ ਕਿਵੇਂ ਸੁਣੀ। ਘੋੜੇ ਉਤੇ ਸਵਾਰ ਹੋ ਕੇ, ਸਿਖਾਂ ਸੇਵਕਾਂ ਨੂੰ ਨਾਲ ਲੈ ਕੇ ਬੁਤਾਲੇ ਦੇ ਚੌਂਕ ਵਿਚ ਆ ਖਲੋਤੇ। ਉਥੇ ਸਰਵਰੀਆਂ ਦੇ ਚੇਲੇ ਖੜੇ ਸਨ, ਉਨ੍ਹਾਂ ਮੂਰਖਾਂ ਨੇ ਸਤਿਗੁਰੂ ਜੀ ਦਾ ਸਤਿਕਾਰ ਨਾ ਕੀਤਾ, ਹੰਕਾਰ ਵਿਚ ਬੈਠੇ ਰਹੇ। ਧੀਰਜਵਾਨ, ਗਹਿਰ ਗੰਭੀਰ ਸਤਿਗੁਰੂ ਜੀ ਨੇ ਉਨ੍ਹਾਂ ਉਤੇ ਗੁੱਸਾ ਨਹੀਂ ਕੀਤਾ। ਗੁਰੂ ਸਾਹਿਬ ਨੇ ਕੁਝ ਚਿਰ ਭਾਈ ਪਲੇ ਦੀ ਉਡੀਕ ਕੀਤੀ, ਜਦੋਂ ਆਤਮਿਕ ਸ਼ਕਤੀ ਨਾਲ ਦੇਖਿਆ ਤਾਂ ਉਹ ਸਿਖ ਆਪਣੇ ਖੇਤਾਂ ਵਿਚ ਗੁਰੂ ਸਾਹਿਬ ਜੀ ਦੀ ਉਡੀਕ ਵਿਚ ਦਿਨ ਰਾਤ ਗੁਰੂ ਗੁਰੂ ਜਪ ਰਿਹਾ ਹੈ, ਤਾਂ ਗੁਰੂ ਸਾਹਿਬ ਨੇ ਘੋੜੇ ਦੀਆਂ ਵਾਗਾਂ ਉਸ ਪਾਸੇ ਮੋੜੀਆਂ। ਝਟ ਪਲੇ ਪਾਸ ਪਹੁੰਚ ਗਏ, ਉਥੇ ਜਾਂਦਿਆਂ ਹੀ ਆਖਿਆ, 'ਪਲਿਆ ! ਪਲੇ ਕੀ ਬੰਨ੍ਹੀ ਬੈਠਾ ਹੈਂ?' ਬਸ ਪਲਾ ਦਰਸ਼ਨ ਕਰਦਿਆਂ ਹੀ ਗੁਰੂ ਜੀ ਦੇ ਚਰਨਾਂ ਉਤੇ ਡਿਗ ਪਿਆ, ਖੁਸ਼ੀ ਨਾਲ ਨੇਤਰਾਂ ਚੋਂ ਜਲ ਵਹਿ ਤੁਰਿਆ, ਮਾਨੋ ਉਸ ਦੀ ਜਨਮਾਂ ਜਨਮਾਂਤ੍ਰਾਂ ਦੀ ਮੈਲ ਧੋਤੀ ਗਈ। ਗੁਰੂ ਜੀ ਨੇ ਮਿਹਰ ਕੀਤੀ, ਪਲੇ ਦੇ ਸਿਰ ਨੂੰ ਉਪਰ ਚੁਕ ਕੇ ਆਖਿਆ ਸਿਖਾ! ਨਿਹਾਲ! ਨਿਹਾਲ!! ਨਿਹਾਲ!!!' ਪਲੇ ਨੇ ਰੁਪਇਆ ਤੇ ਗੁੜ ਦੀ ਰੋੜੀ ਗੁਰੂ ਜੀ ਅਗੇ ਰਖੀ, ਮੱਥਾ ਟੇਕਿਆ, ਉਹ ਗੁਰੂ ਜੀ ਦਾ ਸੱਚਾ ਸਿਖ ਹੋ ਨਿਬੜਿਆ।

ਗੁਰੂ ਪਾਤਿਸ਼ਾਹ ਜੀ ਨੇ ਆਖਿਆ, 'ਭਾਈ ਪਲਿਆ! ਮੈਨੂੰ ਭੁੱਖ ਲਗੀ ਹੈ, ਨਾਲ ਦੇ ਸਿਖ ਵੀ ਭੁਖੇ ਹਨ 'ਪ੍ਰਸ਼ਾਦ ਛਕਾ' ਪਲੇ ਨੇ ਆਪਣੇ ਵਡੇ ਭਾਗ ਸਮਝੇ ਕਿ ਮੈਨੂੰ ਸੰਗਤਾਂ ਦੀ ਸੇਵਾ ਕਰਨ ਦਾ ਅਵਸਰ ਪ੍ਰਾਪਤ ਹੋਇਆ ਹੈ। ਪਲੇ ਦੀ ਮਾਤਾ ਜੀ ਬਹੁਤ ਖੁਸ਼

ਹੋਏ। ਪਲੇ ਆਖਿਆ ਮਹਾਰਾਜ! ਘਰ ਚਲੋ, ਸਭ ਨੂੰ ਪ੍ਰਸ਼ਾਦ ਛਕਾਵਾਂਗਾ, ਜੋ ਕੁਝ ਆਪ ਜੀ ਨੇ ਬਖ਼ਸ਼ਿਆ ਹੈ, ਹਾਜ਼ਰ ਕਰਾਂਗਾ।

ਸੰਤੀ, ਗੁਰੂ ਜੀ ਦੇ ਪਾਵਨ ਚਰਨਾ ਤੇ ਮੱਥਾ ਟੇਕ ਕੇ ਬਿਹਬਲ ਹੋ ਗਈ, ਉਸ ਨੂੰ ਇਹ ਖ਼ਿਆਲ ਹੀ ਨਾ ਰਿਹਾ ਕਿ ਗੁਰੂ ਜੀ ਨਾਲ ਕਿਨੀ ਸਿਖ ਸੰਗਤ ਹੈ? ਉਸ ਨੇ ਥੋੜਾ ਜਿਹਾ ਆਟਾ ਪਰਾਤ ਵਿਚ ਪਾ ਕੇ ਗੁੰਨਣਾ ਸ਼ੁਰੂ ਕਰ ਦਿਤਾ। ਦਾਲ ਤੌੜੀ ਵਿਚ ਧਰ ਦਿਤੀ। ਪਲੇ ਨੇ ਮੰਜਾ ਡਾਹ ਕੇ ਗੁਰੂ ਜੀ ਨੂੰ ਬੜੇ ਸਤਿਕਾਰ ਨਾਲ ਬੈਠਾਇਆ।

ਸਰਵਰੀਏ ਵੇਖ ਵੇਖ ਕੇ ਹਸਦੇ ਸਨ ਕਿ ਪਲੇ ਦੇ ਘਰ ਤਾਂ ਇਕ ਡੰਗ ਜੋਗਾ ਆਟਾ ਨਹੀਂ, ਇਹ ਸਿਖਾਂ ਨੂੰ ਕਿਥੋਂ ਰੋਟੀ ਖਵਾਏਗਾ। ਜਦੋਂ ਆਪ ਨਿਰੰਕਾਰ ਰੂਪ ਸਤਿਗੁਰੂ ਜੀ ਜਿਸ ਘਰ ਵਿੱਚ ਆ ਸ਼ਸੋਭਿਤ ਹੋਏ, ਉਥੇ ਕਿਸ ਚੀਜ਼ ਦੀ ਥੁੜ ਰਹਿਣੀ ਸੀ। ਪਲੇ ਦੀ ਮਾਂ ਸੰਤੀ ਹੈਰਾਨ ਹੋਈ ਕਿ ਜਿਨ੍ਹਾਂ ਆਟਾ ਉਸਨੇ ਗੁਨ੍ਹਿਆ ਸੀ, ਉਸ ਨਾਲੋਂ ਚਾਰ ਗੁਣਾਂ ਵਧ ਰੋਟੀਆਂ ਪਕ ਗਈਆਂ ਹਨ। ਜਦੋਂ ਉਹ ਰਸੋਈ ਚੋਂ ਧੂੜਾ ਲੈਣ ਵਾਸਤੇ ਗਏ ਤਾਂ ਮਟਕਾ ਆਟੇ ਦਾ ਭਰਿਆ ਹੋਇਆ ਸੀ। ਗੁਰੂ ਪਾਤਿਸ਼ਾਹ ਆਪ ਸਿਖਾਂ ਦੀ ਪਤਿ ਰਖਣ ਵਾਲੇ ਹਨ। ਸਤਿਗੁਰਾਂ ਨੇ ਫੁਰਮਾਇਆ, 'ਪਲਿਆ! ਪਹਿਲਾਂ ਸਿਖਾਂ ਨੂੰ ਤੇ ਨਗਰ ਵਾਸੀਆਂ ਨੂੰ ਪ੍ਰਸ਼ਾਦ ਛਕਾ, ਅਸੀਂ ਫੇਰ ਛਕਾਂਗੇ, ਛੇਤੀ ਕਰ ਸਿਖ ਭੁੱਖੇ ਹਨ।' ਪਲੇ ਨੇ ਉਸੇ ਤਰ੍ਹਾਂ ਕੀਤਾ। ਸਾਰੇ ਨਗਰ ਵਾਲੇ ਵੀ ਰਜ ਰਜ ਕੇ ਰੋਟੀ ਖਾਂਦੇ ਰਹੇ, ਲੰਗਰ ਨਾ ਮੁਕਿਆ। ਅਰਦਾਸਿ ਹੋਈ ਸੰਤੀ ਦੇ ਪੁਤ੍ਰ ਪਲੇ ਦੇ ਭਾਗ ਜਾਗੇ, ਗੁਰੂ ਸਾਹਿਬ ਨੇ ਉਸ ਨੂੰ ਗੁਰਮਤਿ ਪ੍ਰਚਾਰ ਦੀ ਮੰਜੀ ਬਖ਼ਸ਼ੀ। ਉਹ ਗੁਰਸਿਖੀ ਪ੍ਰਚਾਰ ਕਰਦਾ ਰਿਹਾ। ਸੋ, ਜਦੋਂ ਸਿਖ ਦਾ ਗੁਰੂ ਤੇ ਪੂਰਨ ਭਰੋਸਾ ਹੋ ਜਾਵੇ ਫਿਰ ਉਹ ਜਿਹੜਾ ਕਾਰਜ ਕਰਦਾ ਹੈ ਤਾਂ ਅਵੱਸ਼ ਹੀ ਰਾਸ ਹੁੰਦਾ ਹੈ:-

**ਵਡੀ ਵਡਿਆਈ ਅਚਰਜ ਸੋਭਾ,**
**ਕਾਰਜੁ ਆਇਆ ਰਾਸੇ ॥**
**ਨਾਨਕ ਕਉ ਗੁਰੁ ਪੂਰਾ ਭੇਟਿਓ,**
**ਸਗਲੇ ਦੂਖ ਬਿਨਾਸੇ ॥** [ਪੰਨਾ ੬੦੯

ਅੰਤ ਵਿੱਚ ਸਰਬਤ ਸੰਗਤਾਂ ਅਗੇ ਬੇਨਤੀ ਹੈ ਕਿ ਉਹ ਕੜਾਹ ਪ੍ਰਸ਼ਾਦ ਗੁਰਮਤਿ ਮਰਯਾਦਾ ਘਰਾਂ ਅਤੇ ਗੁਰ ਅਸਥਾਨਾਂ ਤੇ ਵਿਚਾਰਨ ਤੇ ਪ੍ਰਚਾਰਨ। ਜਿਹੜੇ ਮਨੁੱਖ ਜਲ ਵਿਚ ਗੁੱਗੇ ਪੀਰ ਨੂੰ ਕੜਾਹ ਪ੍ਰਸ਼ਾਦ ਭੇਟ ਕਰਦੇ ਹਨ, ਪਿਪਲ ਦੇ ਦਰਖ਼ਤ ਹੇਠਾਂ ਰਖਦੇ ਹਨ, ਮੱਛੀਆਂ ਚਿੜੀਆਂ ਤੇ ਹੋਰ ਪੰਛੀਆਂ ਨੂੰ ਪਾਂਦੇ ਹਨ ਇਹ ਸਭ ਮਨਮਤਿ ਹੈ। ਇਸੇ ਤਰ੍ਹਾਂ, ਕਈ ਭਰਮ-ਭਰੀਆਂ ਭੈਣਾਂ ਤੇ ਵੀਰ ਪ੍ਰਾਣੀ ਦੇ ਮਰਨ ਉਤੇ ਪ੍ਰਸ਼ਾਦ ਵੀ ਨਹੀਂ ਛਕਦੇ, ਅਜਿਹੇ ਵਹਿਮਾਂ ਵਿਚ ਪੈਣਾ ਮਹਾਂ ਮੂਰਖਤਾ ਹੈ:-

**ਜਿਸ ਦਾ ਦਿਤਾ ਖਾਵਣਾ, ਤਿਸੁ ਕਹੀਐ ਸਾਬਾਸਿ ॥**
**ਨਾਨਕ, ਹੁਕਮੁ ਨ ਚਲਈ,**
**ਨਾਲਿ ਖਸਮ ਚਲੈ ਅਰਦਾਸਿ ॥** [ਪੰਨਾ ੪੭੪



## ਵਾਹਿਗੁਰੂ ਜੀ ਕਾ ਖ਼ਾਲਸਾ,
## ਵਾਹਿਗੁਰੂ ਜੀ ਕੀ ਫ਼ਤਿਹ।



# ਅਰਦਾਸਿ

ੴ ਵਾਹਿਗੁਰੂ ਜੀ ਕੀ ਫ਼ਤਹ ॥

ਸ੍ਰੀ ਭਗੌਤੀ ਜੀ ਸਹਾਇ। ਵਾਰ ਸ੍ਰੀ ਭਗੌਤੀ ਜੀ ਕੀ ਪਾਤਸ਼ਾਹੀ ੧੦। ਪ੍ਰਿਥਮ ਭਗੌਤੀ ਸਿਮਰਿ ਕੈ ਗੁਰ ਨਾਨਕ ਲਈਂ ਧਿਆਇ। ਫਿਰ ਅੰਗਦ ਗੁਰ ਤੇ ਅਮਰਦਾਸੁ ਰਾਮਦਾਸੈ ਹੋਈਂ ਸਹਾਇ। ਅਰਜਨ ਹਰਿਗੋਬਿੰਦ ਨੋ ਸਿਮਰੌ ਸ੍ਰੀ ਹਰਿਰਾਇ। ਸ੍ਰੀ ਹਰਿਕ੍ਰਿਸ਼ਨ ਧਿਆਈਐ ਜਿਸ ਡਿਠੈ ਸਭਿ ਦੁਖਿ ਜਾਇ। ਤੇਗ ਬਹਾਦਰ ਸਿਮਰਿਐ ਘਰ ਨਉ ਨਿਧਿ ਆਵੈ ਧਾਇ। ਸਭ ਥਾਈਂ ਹੋਇ ਸਹਾਇ। ਦਸਵੇਂ ਪਾਤਸ਼ਾਹ ਸ੍ਰੀ ਗੁਰੂ ਗੋਬਿੰਦ ਸਿੰਘ ਸਾਹਿਬ ਜੀ! ਸਭ ਥਾਈਂ ਹੋਇ ਸਹਾਇ। ਦਸਾ ਪਾਤਸ਼ਾਹੀਆਂ ਦੀ ਜੋਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ ਦੀਦਾਰ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!



ਪੰਜਾਂ ਪਿਆਰਿਆਂ, ਚੌਹਾਂ ਸਾਹਿਬਜ਼ਾਦਿਆਂ, ਚਾਲ੍ਹੀਆਂ ਮੁਕਤਿਆਂ, ਹਠੀਆਂ ਜਪੀਆਂ ਤਪੀਆਂ, ਜਿਨ੍ਹਾਂ ਨਾਮ ਜਪਿਆ, ਵੰਡ ਛਕਿਆ, ਦੇਗ ਚਲਾਈ, ਤੇਗ ਵਾਹੀ, ਦੇਖ ਕੇ ਅਣਡਿਠ ਕੀਤਾ, ਤਿਨ੍ਹਾਂ ਪਿਆਰਿਆਂ, ਸਚਿਆਰਿਆਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ! ਬੋਲੋ ਜੀ ਵਾਹਿਗੁਰੂ!

ਜਿਨ੍ਹਾਂ ਸਿੰਘਾਂ ਸਿੰਘਣੀਆਂ ਨੇ ਧਰਮ ਹੇਤ ਸੀਸ ਦਿੱਤੇ, ਬੰਦ ਬੰਦ ਕਟਾਏ, ਖੋਪਰੀਆਂ ਲੁਹਾਈਆਂ, ਚਰਖੀਆਂ ਤੇ ਚੜ੍ਹੇ, ਆਰਿਆਂ ਨਾਲ ਚਿਰਾਏ ਗਏ, ਗੁਰਦੁਆਰਿਆਂ ਦੀ ਸੇਵਾ ਲਈ ਕੁਰਬਾਨੀਆਂ ਕੀਤੀਆਂ, ਧਰਮ ਨਹੀਂ ਹਾਰਿਆ, ਸਿੱਖੀ ਕੇਸਾਂ ਸੁਆਸਾਂ ਨਾਲ ਨਿਬਾਹੀ, ਤਿਨ੍ਹਾਂ ਦੀ ਕਮਾਈ ਦਾ ਧਿਆਨ ਧਰ ਕੇ, ਖ਼ਾਲਸਾ ਜੀ! ਬੋਲੋ ਜੀ ਵਾਹਿਗੁਰੂ!

ਪੰਜਾਂ ਤਖ਼ਤਾਂ, ਸਰਬੱਤ ਗੁਰਦੁਆਰਿਆਂ ਦਾ ਧਿਆਨ ਧਰ ਕੇ ਬੋਲੋ ਜੀ ਵਾਹਿਗੁਰੂ!

ਪ੍ਰਿਥਮੇ ਸਰਬੱਤ ਖ਼ਾਲਸਾ ਜੀ ਕੀ ਅਰਦਾਸ ਹੈ ਜੀ, ਸਰਬੱਤ ਖ਼ਾਲਸਾ ਜੀ ਕੋ ਵਾਹਿਗੁਰੂ, ਵਾਹਿਗੁਰੂ, ਵਾਹਿਗੁਰੂ ਚਿਤ ਆਵੇ, ਚਿੱਤ ਆਵਨ ਕਾ ਸਦਕਾ ਸਰਬ ਸੁਖ ਹੋਵੇ। ਜਹਾਂ ਜਹਾਂ ਖ਼ਾਲਸਾ ਜੀ ਸਾਹਿਬ, ਤਹਾਂ ਤਹਾਂ ਰਛਿਆ ਰਿਆਇਤ, ਦੇਗ ਤੇਗ ਫ਼ਤਹ, ਬਿਰਦ ਕੀ ਪੈਜ,

ਪੰਥ ਕੀ ਜੀਤ, ਸ੍ਰੀ ਸਾਹਿਬ ਜੀ ਸਹਾਇ, ਖ਼ਾਲਸੇ ਜੀ ਕੇ ਬੋਲ ਬਾਲੇ, ਬੋਲੋ ਜੀ ਵਾਹਿਗੁਰੂ !

ਸਿੱਖਾਂ ਨੂੰ ਸਿੱਖੀ ਦਾਨ, ਕੇਸ ਦਾਨ, ਰਹਿਤ ਦਾਨ, ਬਿਬੇਕ ਦਾਨ, ਵਿਸਾਹ ਦਾਨ, ਭਰੋਸਾ ਦਾਨ, ਦਾਨਾਂ ਸਿਰ ਦਾਨ, ਨਾਮ ਦਾਨ, ਸ੍ਰੀ ਅੰਮ੍ਰਿਤਸਰ ਜੀ ਦੇ ਇਸ਼ਨਾਨ, ਚੌਂਕੀਆਂ, ਝੰਡੇ, ਬੰਗੇ ਜੁਗੋ ਜੁਗ ਅਟੱਲ, ਧਰਮ ਕਾ ਜੈਕਾਰ, ਬੋਲੋ ਜੀ ਵਾਹਿਗੁਰੂ!

ਸਿੱਖਾਂ ਦਾ ਮਨ ਨੀਵਾਂ, ਮਤ ਉੱਚੀ, ਮਤ ਦਾ ਰਾਖਾ ਆਪਿ ਵਾਹਿਗੁਰੂ।

ਹੇ ਅਕਾਲ ਪੁਰਖ ਆਪਣੇ ਪੰਥ ਦੇ ਸਦਾ ਸਹਾਈ ਦਾਤਾਰ ਜੀਓ! ਸ੍ਰੀ ਨਨਕਾਣਾ ਸਾਹਿਬ ਤੇ ਹੋਰ ਗੁਰਦੁਆਰਿਆਂ ਗੁਰਧਾਮਾਂ ਦੇ, ਜਿਨ੍ਹਾਂ ਤੋਂ ਪੰਥ ਨੂੰ ਵਿਛੋੜਿਆ ਗਿਆ ਹੈ, ਖੁੱਲ੍ਹੇ ਦਰਸ਼ਨ ਦੀਦਾਰ ਤੇ ਸੇਵਾ ਸੰਭਾਲ ਦਾ ਦਾਨ ਖ਼ਾਲਸਾ ਜੀ ਨੂੰ ਬਖ਼ਸ਼ੋ।

ਹੇ ਨਿਮਾਣਿਆਂ ਦੇ ਮਾਣ, ਨਿਤਾਣਿਆਂ ਦੇ ਤਾਣ, ਨਿਓਟਿਆਂ ਦੀ ਓਟ, ਸੱਚੇ ਪਿਤਾ, ਵਾਹਿਗੁਰੂ ! ਆਪ ਦੇ ਹਜ਼ੂਰ...... ਦੀ ਅਰਦਾਸ ਹੈ ਜੀ।



ਅੱਖਰ ਵਾਧਾ ਘਾਟਾ ਭੁਲ-ਚੁਕ ਮਾਫ਼ ਕਰਨੀ। ਸਰਬੱਤ ਦੇ ਕਾਰਜ ਰਾਸ ਕਰਨੇ। ਸੇਈ ਪਿਆਰੇ ਮੇਲ, ਜਿਨ੍ਹਾਂ ਮਿਲਿਆਂ ਤੇਰਾ ਨਾਮ ਚਿਤ ਆਵੇ। ਨਾਨਕ ਨਾਮ ਚੜ੍ਹਦੀ ਕਲਾ, ਤੇਰੇ ਭਾਣੇ ਸਰਬੱਤ ਦਾ ਭਲਾ।

ਇਸ ਤੋਂ ਉਪਰੰਤ ਅਰਦਾਸ ਵਿਚ ਸ਼ਾਮਲ ਹੋਣ ਵਾਲੀ ਸਾਰੀ ਸੰਗਤ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਅੱਗੇ ਅਦਬ ਨਾਲ ਮੱਥਾ ਟੇਕੇ ਅਤੇ ਫਿਰ ਖੜੇ ਹੋ ਕੇ- "ਵਾਹਿਗੁਰੂ ਜੀ ਕਾ ਖ਼ਾਲਸਾ, ਵਾਹਿਗੁਰੂ ਜੀ ਕੀ ਫ਼ਤਹ" ਬੁਲਾਵੇ।



---

ਨੋਟ : ਅਰਦਾਸਿ ਬਾਰੇ ਸਰਬਪੱਖੀ ਵੀਚਾਰ ਪ੍ਰਾਪਤਿ ਕਰਨ ਹਿਤ ਇਸੇ ਕਲਮ ਤੋਂ ਲਿਖੀ ਹੋਈ ਪੁਸਤਕ, 'ਗੁਰਮਤਿ ਅਰਦਾਸਿ ਫ਼ਿਲਾਸਫ਼ੀ' ਜ਼ਰੂਰ ਪੜ੍ਹੋ।

# ਗਿ. ਹਰਿਬੰਸ ਸਿੰਘ ਰਚਿਤ ਪੁਸਤਕਾਂ ਦੀ ਸੂਚੀ

1) ਜਪੁ ਨਿਰਣੈ (ਸਟੀਕ)
2) ਗੁਰਬਾਣੀ ਨਿਤਨੇਮ ਨਿਰਣੈ (ਸਟੀਕ)
3) ਚੰਡੀ ਕੀ ਵਾਰ ਨਿਰਣੈ (ਸਟੀਕ)
4) ਗੁਰਮਤਿ ਬੈਰਾਗ ਦਰਸ਼ਨ
5) ਅਕਾਲ ਉਸਤਤਿ ਦਰਸ਼ਨ
6) ਗੁਰਮਤਿ ਪ੍ਰਚਾਰ ਕਿਨ੍ਹਾਂ ਲੀਹਾਂ ਤੇ?
7) ਗੁਰਮਤਿ ਅਰਦਾਸਿ ਫ਼ਿਲਾਸਫ਼ੀ
8) ਸਿਧ ਗੋਸਟਿ ਨਿਰਣੈ
9) ਬਾਰਹਮਾਹਾ ਦਰਪਣ
10) ਮੌਤ ਕੀ ਹੈ?
11) ਬਾਣੀ ਸ਼ੇਖ ਫਰੀਦ ਜੀ ਸਟੀਕ
12) ਅਨੰਦ ਪਰਮਾਰਥ (ਇਕ ਅਧਿਆਤਮਿਕ ਅਧਿਐਨ)
13) ਸੁਖਮਨੀ ਦਰਸ਼ਨ (ਸੰਕਲਪ ਤੇ ਸਿਧਾਂਤ)
14) ਜੈਤਸਰੀ ਕੀ ਵਾਰ ਨਿਰਣੈ (ਸਟੀਕ)
15) ਨਿਰਬਾਣ ਕੀਰਤਨੁ
16) ਆਸਾ ਕੀ ਵਾਰ ਨਿਰਣੈ (ਸਟੀਕ)
17) ਸਮਰਥ ਗੁਰੂ
18) ਵੈਰਾਗ ਲਹਿਰਾਂ ਤੇ ਸਫਲ ਜੀਵਨ
19) ਨਾਮ ਦਰਸ਼ਨ
20) ਬਾਣੀ ਸ੍ਰੀ ਗੁਰੂ ਤੇਗ ਬਹਾਦਰ ਸਾਹਿਬ ਸਟੀਕ
21) ਸਲੋਕ ਸਹਸਕ੍ਰਿਤੀ ਤੇ ਗਾਥਾ ਸਟੀਕ
22) ਗੁਰਬਾਣੀ ਪਾਠ ਪਰੰਪਰਾ ਨਿਰਣੈ
23) ਕੜ੍ਹਾਹ ਪ੍ਰਸ਼ਾਦ ਮਰਯਾਦਾ ਨਿਰਣੈ (ਇਤਿਹਾਸਕ ਖੋਜ)
24) ਰਾਮਕਲੀ ਕੀ ਵਾਰ ਰਾਇ ਬਲਵੰਡ ਤਥਾ ਸਤੈ ਡੂਮਿ ਆਖੀ (ਸਟੀਕ)
25) ਜੀਵਨ ਗਾਥਾ ਸੰਤ ਬਾਬਾ ਅਜੀਤ ਸਿੰਘ ਜੀ (ਨੱਥਲਪੁਰ ਵਾਲੇ)
26) ਰਾਮਕਲੀ ਕੀ ਵਾਰ ਮਹਲਾ ੫ ਸਟੀਕ (ਤੁਲਨਾਤਮਿਕ ਅਧਿਐਨ)
27) ਨਵੀਨ ਗੁਰਬਾਣੀ ਵਿਆਕਰਣ (ਸਰਲ ਨੇਮਾਂ ਤੇ ਸ਼ੁੱਧ ਉਚਾਰਨ ਸੇਧਾਂ ਸਹਿਤ)
28) ਅੰਮ੍ਰਿਤ ਫਿਲਾਸਫੀ
29) ਸ਼੍ਰੀ ਦਸਮ ਗ੍ਰੰਥ ਦਰਪਣ
30) ਗੁਰਮਤਿ ਜੀਵਨ ਫ਼ਿਲਾਸਫ਼ੀ (ਜੀਵਨ ਕੀ ਹੈ?)
31) ਸਲੋਕ ਭਗਤ ਕਬੀਰ ਜੀਉ ਕੇ (ਸਟੀਕ)
32) ਸਵਈਏ ਸ੍ਰੀ ਮੁਖਬਾਕ੍ਯ ਮਹਲਾ ੫ ਅਤੇ ਭੱਟਾਂ ਦੇ ਸਵਈਏ (ਸਟੀਕ)



**ਗੁਰਬਾਣੀ ਸੇਵਾ ਪ੍ਰਕਾਸ਼ਨ**

17-ਏ, ਡੋਗਰਾਂ ਸਟਰੀਟ, ਸਰਹਿੰਦੀ ਗੇਟ, ਪਟਿਆਲਾ-147001